ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਗੁਰ-ਸਾਖੀ

ਭਾਗ - 1

ਸਾਖੀਕਾਰ
ਅਜੀਤ ਸਿੰਘ ਲਾਇਲ
ਹਰਪਾਲ ਸਿੰਘ ਸੇਵਕ

ਪ੍ਰਕਾਸ਼ਕ:- ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ
ਪੰਜਾਬ-141126

# Gur Sakhi

(Part 1)

by-
Ajit Singh Lyall (+1 647-839-1459)
(E-Mail - lyallajit@gmail.com)
&
Harpal Singh Sewak (+91 94176-01321)
(E-Mail - harpalsewak2@gmail.com)



First Edition:- 2023
Hola Mohalla 2023, Sri Bhaini Sahib

Publisher:
Namdhari Darbar,
Sri Bhaini Sahib 141126

ਸਰਬੰਗੀ ਸ਼ਖਸੀਅਤ ਦੇ ਰਹਿਨੁਮਾ ਤੇ ਰਹਿਬਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਰੂਹਾਨੀ ਅਤੇ ਸੰਸਾਰੀ ਬਖ਼ਸ਼ਿਸ਼ਾਂ ਨੂੰ ਮਾਨਣ ਵਾਲੇ ਉਸ ਦੇ ਸਿੱਖ ਸੇਵਕਾਂ ਦੀਆਂ ਗਾਥਾਵਾਂ ਹਨ। ਉਸ ਦੇ ਲੱਖਾਂ-ਲਖੂਕ ਸਿੱਖ-ਸੇਵਕ ਅਤੇ ਮੁਹੱਬਤਾਂ ਕਰਨ ਵਾਲੇ ਹਨ, ਜੋ ਦੇਸ਼-ਵਿਦੇਸ਼ ਵਿੱਚ ਵੱਸੇ ਹੋਏ ਹਨ ਅਤੇ ਜਿਨ੍ਹਾਂ ਨੂੰ ਹਜ਼ੂਰ ਨਾਲ ਇਸ਼ਕ ਵਰਗੀ ਮੁਹੱਬਤ ਹੈ। ਭਾਵੇਂ ਹਜ਼ੂਰ ਦੀਆਂ ਰਹਿਮਤਾਂ ਦੀ ਫੁਹਾਰ ਸਭਨਾਂ ਤੇ ਬਰਸੀ ਪਰ ਕੁਝ ਇੱਕ, ਜਿੰਨਾਂ ਤੱਕ ਅਸੀਂ ਪਹੁੰਚ ਬਣਾ ਸਕੇ ਉਹਨਾਂ ਤੇ ਹੋਈਆਂ ਬਖ਼ਸ਼ਿਸ਼ਾਂ ਨੂੰ ਸੰਗਤਾਂ ਨਾਲ ਸਾਝੀਆਂ ਕਰਨ ਦੀ ਖੁਸ਼ੀ ਲੈ ਰਹੇ ਹਾਂ।

# **ਸਮਰਪਣ**

ਬੇਅੰਤ ਪਾਤਸ਼ਾਹ

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ** ਦੇ ਰੂਹਾਨੀ ਰੰਗਾਂ ਵਿੱਚ

'ਰੰਗ-ਰੱਤੜੇ'

ਓਸੇ ਦੇ ਜੋਤ-ਸਰੂਪ

ਅਤੇ

ਪ੍ਰੀਤਾਂ ਦੇ ਰਹਿਨੁਮਾ

**ਸ੍ਰੀ ਸਤਿਗੁਰੂ ਉਦੇ ਸਿੰਘ ਜੀ**

ਨੂੰ

# ਸੰਗੀਤ ਤੇ ਸਾਹਿਤ ਦਾ ਸਰਪ੍ਰਸਤੀ ਸਰੂਪ



ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਮੈਂ ਪਹਿਲੀ ਵੇਰ ਚਾਂਦਨੀ ਰਾਤ ਨੂੰ ਸਜੇ ਦਰਬਾਰ ਵਿੱਚ ਕੀਤੇ। ਦੂਰ ਤੱਕ ਸਵੇਤ ਕੰਵਲਾਂ ਦਾ ਦਰਬਾਰ ਸੱਜਿਆ ਹੋਇਆ ਸੀ। ਮੰਚ ਉੱਪਰ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਉਸਤਾਦ ਵਿਲਾਇਤ ਹੁਸੈਨ ਖਾਨ ਸਿਤਾਰ ਨਿਵਾਜ਼ਸੁਭਾਇਮਾਨ ਸਨ। ਇਹ ਬੈਕੁੰਠ ਦਾ ਨਜ਼ਾਰਾ ਸੀ। ਉਸ ਦਿਨ ਤੋਂ ਬਾਅਦ ਨਾਮਧਾਰੀ ਦਰਬਾਰ ਮੇਰੇ ਲਈ ਸੰਗੀਤ ਦਾ ਸਮਾਨ-ਅਰਥਕ ਹੋ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਦਾ ਮੇਹਰ ਤੇ ਪਿਆਰ ਭਰਿਆ ਹੱਥ ਮੈਂ ਸਦਾ ਆਪਣੇ ਸਿਰ ਤੇ ਮਹਿਸੂਸ ਕੀਤਾ। ਇਹ ਦਰਬਾਰ ਮੇਰੇ ਲਈ ਸੰਗੀਤ ਤੇ ਸਾਹਿਤ ਦਾ ਇੱਕ ਮਹਾਨ ਸਰਪ੍ਰਸਤੀ ਦਾ ਸਰੂਪ ਹੈ। ਅੱਜ ਏਥੇ ਮੈਂ ਸਤਿਗੁਰੂ ਉਦੇ ਸਿੰਘ ਜੀ ਦੇ ਦਰਸ਼ਨਾਂ ਵਿੱਚੋਂ ਨਾਮਧਾਰੀ ਦਰਬਾਰ ਦੀ ਉੱਚਤਾ ਨਿਹਾਰੀ ਹੈ। ਇਸ ਮੌਕੇ ਤੇ ਮੈਂ ਇਸ ਦਰਬਾਰ ਲਈ ਆਪਣਾ ਪਿਆਰ, ਸਤਿਕਾਰ ਅਤੇ ਅਦਬ ਅਰਪਿਤ ਕਰਦਾ ਹਾਂ।

**- ਸੁਰਜੀਤ ਪਾਤਰ**

# ਤੇਰੀ ਮੁਸਕਾਨ ਦੇ ਸਦਕੇ




ਭੈਣੀ ਸਾਹਿਬ ਵਿਖੇ ਇੱਕ ਸਮਾਗਮ ਵਿੱਚ ਆਏ ਪੰਜਾਬੀ ਕਵੀ ਜਸਵੰਤ ਸਿੰਘ ਜ਼ਫ਼ਰ ਨੇ ਆਪਣੀ ਨਵੀਂ ਨਵੀਂ ਪ੍ਰਕਾਸ਼ਤ ਹੋਈ ਕਿਤਾਬ 'ਅਸੀਂ ਨਾਨਕ ਦੇਵ ਦੇ ਕੀ ਲੱਗਦੇ ਹਾਂ' ਸਤਿਗੁਰੂ ਜਗਜੀਤ ਸਿੰਘ ਦੀ ਨਜ਼ਰ ਕੀਤੀ। ਸਤਿਗੁਰਾਂ ਨੇ ਉਸ ਕਿਤਾਬ ਨੂੰ ਬੜੇ ਪਿਆਰ ਨਾਲ ਆਪਣੀ ਗੋਦੀ ਵਿੱਚ ਰੱਖ ਲਿਆ, ਜਿਵੇਂ ਛੋਟਾ ਬੱਚਾ ਰੱਖੀਦਾ ਹੈ। ਸਿਆਲ ਦੇ ਦਿਨਾਂ ਵਿੱਚ ਸਵੇਰੇ ਧੁੱਪੇ ਬੈਠੇ ਸਤਿਗੁਰੂ ਜੀ ਆਪਣੇ ਟਹਿਲਕਾਰ ਨੂੰ ਰੋਜ਼ ਇਸ ਵਿੱਚੋਂ ਇੱਕ ਕਵਿਤਾ ਪੜ੍ਹ ਕੇ ਸੁਣਾਉਣ ਲਈ ਆਖਦੇ। ਕਵਿਤਾ ਸੁਣ ਕੇ ਮੁਸਕ੍ਰਾ ਦਿੰਦੇ। ਸਿਆਲ ਮੁੱਕਣ ਵਾਲਾ ਸੀ ਬਸੰਤ ਦਾ ਮੌਸਮ ਸ਼ੁਰੂ ਹੋਇਆ। ਉਸ ਸਵੇਰ ਸਤਿਗੁਰਾਂ ਨੂੰ ਕਿਤਾਬ ਦੀ ਆਖਰੀ ਕਵਿਤਾ ਸੁਣਾਈ ਗਈ। ਸਤਿਗੁਰਾਂ ਨੇ ਕਿਹਾ, ਇੱਕ ਹੋਰ। ’

ਪੜ੍ਹਨ ਵਾਲੇ ਨੇ ਕਿਹਾ, “ਸੱਚੇ ਪਾਤਸ਼ਾਹ ਜੀ, ਇਹ ਆਖਰੀ ਕਵਿਤਾ ਸੀ।” ਸਤਿਗੁਰੂ ਜੀ

ਫਿਰ ਮੁਸਕ੍ਰਾਏ। ਉਹਨਾਂ ਦੇ ਮੁਸਕਰਾਉਂਦਿਆਂ ਮੁਸਕਰਾਉਂਦਿਆਂ ਹੀ ਜਸਵੰਤ ਸਿੰਘ ਜ਼ਫ਼ਰ ਆਪਣੇ ਦੋਸਤ ਸ. ਅਮਰਜੀਤ ਸਿੰਘ ਭੁਰਜੀ ਸਮੇਤ ਓਥੇ ਆ ਗਏ। ਸਭ ਹੈਰਾਨ ਹੋਏ। ਉਹਨਾਂ ਸੱਚੇ ਪਾਤਸ਼ਾਹ ਜੀ ਨੂੰ ਅਰਜ਼ ਕੀਤੀ, "ਬਸੰਤ ਆ ਗਈ ਹੈ, ਆਪ ਜੀ ਨਾਮਧਾਰੀ ਸੰਗਤ ਨੂੰ ਇਹ ਆਦੇਸ਼ ਦਿਓ ਕਿ ਹਰ ਨਾਮਧਾਰੀ ਸਿੱਖ ਆਪਣੀ ਸਹੂਲਤ ਅਨੁਸਾਰ ਇੱਕ ਬੂਟਾ ਜ਼ਰੂਰ ਲਗਾਏ ਅਤੇ ਉਸ ਦੇ ਦਰਖਤ ਬਣਨ ਤੱਕ ਸੰਭਾਲੇ।" ਸਤਿਗੁਰਾਂ ਨੇ ਮੁਸਕ੍ਰਾ ਕੇ ਸਹਿਮਤੀ ਦਿੱਤੀ। ਦੋਹਾਂ ਅਰਜ਼ ਕਾਰਾਂ ਨੂੰ ਬੜੀ ਸੰਤੁਸ਼ਟੀ ਹੋਈ। ਸਤਿਗੁਰੂ ਜੀ ਕਿਤਾਬ ਵੱਲ ਇਸ਼ਾਰਾ ਕਰਕੇ ਕਹਿਣ ਲੱਗੇ,



"ਇਸ ਤੋਂ ਬਾਅਦ ਵੀ ਲਿਖੀਆਂ ਕਵਿਤਾਵਾਂ?" ਜ਼ਫ਼ਰ ਜੀ ਨੇ "ਹਾਂ ਜੀ" ਕਿਹਾ ਤਾਂ ਸਤਿਗੁਰੂ ਜੀ ਕਹਿਣ ਲੱਗੇ, "ਸੁਣਾਓ ਫੇਰ"

ਜਸਵੰਤ ਸਿੰਘ ਜ਼ਫ਼ਰ ਨੇ ਆਪਣੀ ਨਵੀਂ ਕਵਿਤਾ 'ਮਰਿਯਾਦਾ' ਸੁਣਾਈ। ਸੁਣਨ ਉਪਰੰਤ ਸਤਿਗੁਰੂ ਜੀ ਫਿਰ ਮੁਸਕ੍ਰਾਏ। ਇਹ ਮੁਸਕ੍ਰਾਹਟ ਹਾਜ਼ਰ ਸਿੱਖਾਂ ਨੂੰ ਕਹਿ ਰਹੀ ਸੀ, "ਓਹ ਕਵਿਤਾ ਆਖਰੀ ਨਹੀਂ ਸੀ।"

**–ਜਸਵੰਤ ਸਿੰਘ ਜ਼ਫ਼ਰ**

## 'ਗੁਰ-ਸਾਖੀ' ਪ੍ਰੇਮੀ ਜਨ ਹਿਤ

ਜਿਵੇਂ ਗੁਰਬਾਣੀ ਦੀ ਵਿਲੱਖਣਤਾ ਬਾਰੇ ਗੁਰਵਾਕ ਹੈ-

**'ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ॥'**

ਗੁਰਬਾਣੀ ਕੇਵਲ ਮਨ ਪਰਚਾਵੇ ਦਾ ਗੀਤ ਸੰਗੀਤ ਨਹੀਂ, ਇਹ ਤਾਂ ਬ੍ਰਹਮ ਦਾ ਵੀਚਾਰ ਹੈ, ਬ੍ਰਹਮ ਗਿਆਨ ਦਾ ਭੰਡਾਰ ਹੈ, ਪ੍ਰਭੂ ਦੀ ਕੀਰਤੀ ਹੈ, ਸਤਿ ਪੁਰਖ ਸਤਿਗੁਰੂ ਦੀ ਸਿਫਤ ਸਾਲਾਹ ਹੈ।

ਇਸੇ ਤਰ੍ਹਾਂ ਗੁਰ-ਗਾਥਾਵਾਂ, ਕੇਵਲ ਰੋਚਕ ਕਹਾਣੀਆਂ ਨਹੀਂ, ਸਤਿਗੁਰ ਸਾਖੀਆਂ ਹਨ, ਗੁਰੂ ਦੀ ਕੀਰਤੀ, ਸਤਿਗੁਰ ਸੱਚੇ ਦੀ ਸਿਫਤਿ ਸਾਲਾਹ ਹੈ। ਸਿੱਖ ਧਰਮ ਵਿੱਚ ਗੁਰ ਸਾਖੀ ਪਰੰਪਰਾ ਦਾ ਅਰੰਭ 'ਜਨਮ ਸਾਖੀ' ਤੋਂ ਹੁੰਦਾ ਹੈ। ਜੋ ਦੂਸਰੇ ਪਾਤਸ਼ਾਹ ਗੁਰੂ ਅੰਗਦ ਦੇਵ ਜੀ ਨੇ ਆਦਿ ਗੁਰੂ ਸਤਿਗੁਰੂ ਨਾਨਕ ਦੇਵ ਜੀ ਦੀਆਂ ਸਾਖੀਆਂ ਲਿਖਵਾਈਆਂ। ਇਸੇ ਸਾਖੀ ਪਰੰਪਰਾ ਵਿੱਚ 'ਸਾਖੀਆਂ ਗੁਰੂ ਕੀਆਂ' 'ਸਤਿਗੁਰ ਸਾਖੀਆਂ' 'ਕਥਾ ਗੁਰ-ਸੁਤਨ ਕੀ' ਆਦਿ ਹਨ। ਇਸ ਤੋਂ ਬਿਨਾਂ ਕਾਵਿਕ ਰੂਪ ਵਿੱਚ ਸਿੱਖ ਇਤਿਹਾਸ ਦੇ ਗ੍ਰੰਥ 'ਗੁਰ ਬਿਲਾਸ' 'ਸਤਿਗੁਰੂ ਬਿਲਾਸ' 'ਗੁਰ ਪ੍ਰਤਾਪ ਸੂਰਜ' 'ਪੰਥ ਪ੍ਰਕਾਸ਼' ਆਦਿ ਗ੍ਰੰਥ ਅਤੇ ਵਾਰਤਕ ਗ੍ਰੰਥ ਵੀ ਇਤਿਹਾਸਕ ਪੱਖੋਂ ਘੱਟ ਤੋਂ 'ਸਾਖੀ ਪਰੰਪਰਾ' ਦੇ ਵੱਧ ਨੇੜੇ ਹਨ। ਸਾਖੀ ਸ਼ੈਲੀ ਵਿੱਚ ਹੁੰਦਿਆਂ ਹੋਇਆਂ ਵੀ ਇਹ ਗ੍ਰੰਥ ਆਪਣੀ ਇਤਿਹਾਸਕ ਮਹੱਤਤਾ ਵੀ ਰੱਖਦੇ ਹਨ। ਬੇਸ਼ੱਕ ਇਤਿਹਾਸਕ ਪ੍ਰਮਾਣਿਕਤਾ ਲਈ ਘਟਨਾਵਾਂ ਦਾ ਸਮਾਂ ਸਥਾਨ ਵਿਅਕਤੀ ਅਤੇ ਤਦਵਕਤੀ ਪ੍ਰਮਾਣਿਕ ਹਵਾਲੇ ਇੱਕ ਜ਼ਰੂਰੀ ਲੋੜ ਹੁੰਦੀ ਹੈ ਪਰ ਧਰਮ ਦਾ ਸਬੰਧ ਮੁੱਖ ਰੂਪ ਵਿੱਚ ਭਾਵਨਾ ਨਾਲ, ਆਸਥਾ ਨਾਲ ਹੁੰਦਾ ਹੈ। ਇਸ ਲਈ ਆਪਣੇ ਇਸ਼ਟ ਪ੍ਰਤੀ ਸ਼ਰਧਾ ਅਤੇ ਭਗਤੀ ਭਾਵਨਾ ਦ੍ਰਿੜ ਕਰਨ ਲਈ ਸਤਿਗੁਰ-ਸਾਖੀਆਂ ਦੀਵੇ ਵਿੱਚ ਤੇਲ ਦਾ ਕੰਮ ਕਰਦੀਆਂ ਹਨ।

ਅਕਾਸ਼ ਵਿੱਚ ਚਮਕਦੇ ਸਿਤਾਰਿਆਂ, ਵਰਖਾ ਦੀਆਂ ਬੂੰਦਾਂ, ਸਾਗਰ ਦੀਆਂ ਲਹਿਰਾਂ ਨੂੰ ਗਿਣਿਆ ਤਾਂ ਨਹੀਂ ਜਾ ਸਕਦਾ ਪਰ ਉਨ੍ਹਾਂ ਦਾ ਅਨੰਦ ਜ਼ਰੂਰ ਮਾਣਿਆ ਜਾ ਸਕਦਾ ਹੈ। ਇਸੇ ਤਰ੍ਹਾਂ ਸਤਿਗੁਰੂ ਬੇਅੰਤ ਹੈ, ਉਸ ਦੀ ਲੀਲ੍ਹਾ ਅਗਾਧ ਬੋਧ ਹੈ, ਉਸ ਦੀ ਉਪਮਾ ਦਾ ਪਾਰਾਵਾਰ ਤਾਂ ਨਹੀਂ ਪਾਇਆ ਜਾ ਸਕਦਾ ਪਰ 'ਸਿਫਤੀ ਗੰਢ ਪਵੈ ਦਰਬਾਰ'-ਪਰਮੇਸ਼ਰ ਦੇ ਦਰਬਾਰ ਨਾਲ ਗੰਢ ਪਾਈ ਜਾ ਸਕਦੀ ਹੈ, ਆਤਮ ਰਸ ਮਾਣਿਆ ਜਾ ਸਕਦਾ ਹੈ- **'ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ ਜਿਨਿ ਕੀਤੀ ਸੋ ਪਾਰਿ ਪਇਆ॥'** ਸੱਚੇ ਸਤਿਗੁਰੂ ਦੀ ਸਿਫਤ ਸਲਾਹ ਕਰਕੇ ਭਵ ਸਾਗਰ ਤੋਂ ਪਾਰ

ਹੋਇਆ ਜਾ ਸਕਦਾ ਹੈ। ਸੰਤ ਧਿਆਨ ਸਿੰਘ ਜੀ ਕਾਦਰਾਬਾਦੀ ਆਪਣੀ ਰਚਨਾ ਸਤਿਗੁਰੂ ਬਿਲਾਸ ਵਿੱਚ ਲਿਖਦੇ ਹਨ:-

**ਗੁਰ ਕਾ ਜਸ ਹੈ ਸੈਲ ਨਬਾਤੇ ਮੈ ਚੀਟੀ ਕਿਆ ਚਕ ਹਉਂ ਤਾਤੇ॥**
**ਗੁਰ ਕਾ ਜਸ ਹੈ ਸਿੰਧ ਮਹਾਨੇ ਮੀਨ ਹੀਨ ਮਤਿ ਕਿਆ ਗਤਿ ਜਾਨੈ॥**

ਗੁਰੂ ਦਾ ਜੱਸ ਮਿਸ਼ਰੀ ਦਾ ਪਹਾੜ ਹੈ, ਇੱਕ ਕੀੜੀ ਉਸ ਚੋਂ ਕਿੰਨਾ ਕੁ ਚਖ ਸਕਦੀ ਹੈ, ਪਰ ਉਹ ਸਵਾਦ ਸਵਾਦ ਹੋ ਸਕਦੀ ਹੈ, ਰੱਜ ਸਕਦੀ ਹੈ। ਮੱਛੀ ਮਹਾਂ ਸਾਗਰ ਦੀ ਡੂੰਘਾਈ ਤਾਂ ਨਹੀਂ ਜਾਣ ਸਕਦੀ ਪਰ ਸਾਗਰ ਉਸਦਾ ਜੀਵਨ ਹੈ। ਇਸੇ ਤਰ੍ਹਾਂ ਗੁਰੂ ਦੀ ਚਰਨ ਸਰਨ, ਸਤਿਗੁਰੂ ਦੀ ਸਿਫਤਿ ਸਲਾਹ ਸਿੱਖ ਲਈ ਸੁਖ ਸਾਗਰ ਹੈ-ਪਤਿਤ ਪਾਵਨ ਹੈ, ਨਿਰਭਉ, ਨਿਰਵੈਰ ਅਤੇ ਪਰਮ ਅਨੰਦ ਦੀ ਪ੍ਰਾਪਤੀ ਹੁੰਦੀ ਹੈ, ਗੁਰੂ ਜੱਸ ਕਰਨ ਨਾਲ।

ਸਤਿਗੁਰੂ ਬਿਲਾਸ ਦੇ ਕਰਤਾ ਦਾ ਬਚਨ ਹੈ : ਗੁਰ ਚਰਿਤ੍ਰ, ਸਤਿਗੁਰ ਸਾਖੀਆਂ ਜੋ ਮੈਨੂੰ ਸਿੱਖਾਂ ਨੇ ਸੁਣਾਈਆਂ, ਮੈਂ ਗੁਰੂ ਚਰਨਾਂ ਦੇ ਪ੍ਰੇਮੀ ਸਿੱਖਾਂ ਵਾਸਤੇ ਲਿਖੀਆਂ ਹਨ। ਗੁਰੂ ਦੀ ਕਦਰ, ਪਹਿਚਾਨ ਅਤੇ ਗੁਰੂ ਬਚਨਾਂ ਦੀ ਕੀਮਤ ਗੁਰਸਿੱਖ ਹੀ ਜਾਣਦੇ ਹਨ, ਜਿਵੇਂ ਫੁੱਲਾਂ ਦੀ ਕਦਰ ਕੀਮਤ ਕੋਈ ਭੰਵਰਿਆਂ ਨੂੰ ਪੁੱਛੇ-

**'ਕੀਮਤ ਕਦਰ ਸਨਾਸ਼ ਗੁਲਾਂ ਦੀ, ਕੋਈ ਭਵਰੋਂ ਜਾਇ ਪੁਛਾਵੈ॥'**

ਨਾਮਧਾਰੀ ਸਿੱਖ ਪੰਥ ਦੇ ਵਰਤਮਾਨ ਰਾਹਿਨੁਮਾ-ਸਤਿਗੁਰੂ ਉਦੇ ਸਿੰਘ ਜੀ ਨੇ ਬਚਨ ਕੀਤਾ ਸੀ ਕਿ "ਸਾਡੇ ਵੱਡੇ ਭਾਗ ਹਨ, ਜੋ ਸਾਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿੱਚ ਜਨਮ ਮਿਲਿਆ। ਸਤਿਗੁਰੂ ਜਗਜੀਤ ਸਿੰਘ ਜੀ ਦੇ ਰੂਪ ਵਿੱਚ ਅਸੀਂ ਰੱਬ ਦੇ ਦਰਸ਼ਨ ਕੀਤੇ।" ਕਰੀਬ ਅੱਧੀ ਸਦੀ ਤੋਂ ਵੱਧ ਸਮਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਲੋਕਾਈ ਨੂੰ ਆਪਣੀਆਂ ਰਹਿਮਤਾਂ ਬਖਸ਼ਿਸ਼ਾਂ ਦੀ ਵਰਖਾ ਨਾਲ ਸਰਸ਼ਾਰ ਕੀਤਾ। ਆਪ ਜੀ ਦੇ ਲੌਕਿਕ ਅਤੇ ਅਲੌਕਿਕ ਕੌਤਕਾਂ ਦੇ ਸਾਗਰ ਚੋਂ ਗੁਰ ਸੋਭਾ ਦੀਆਂ ਕੁਝ ਕੁ ਅੰਮ੍ਰਿਤ ਬੂੰਦਾਂ ਗੁਰ ਸਾਖੀ ਭਾਗ-1 ਸੰਗਤਾਂ ਦੀ ਸੇਵਾ ਵਿੱਚ ਹਾਜ਼ਰ ਹਨ। ਸਤਿਗੁਰੂ ਸੱਚੇ ਪਾਤਸ਼ਾਹ ਬਖਸ਼ਿਸ਼ ਕਰਨ ਇਸ ਲੜੀ ਨੂੰ ਜਾਰੀ ਰੱਖ ਸੱਕੀਏ।

**ਸਾਖੀਕਾਰ**

**ਹਰਪਾਲ ਸਿੰਘ 'ਸੇਵਕ'**



**ਅਜੀਤ ਸਿੰਘ 'ਲਾਇਲ'**

# ਤਤਕਰਾ

# ਏਕ ਜੋਤਿ ਦੁਇ ਮੂਰਤੀ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੇਹ ਦਾ ਓਹਲਾ ਕਰਨ ਤੋਂ ਸਵਾ ਕੁ ਮਹੀਨਾ ਬਾਅਦ ਸਾਡੇ ਪਿਤਾ ਜੀ 27 ਜਨਵਰੀ 2013 ਨੂੰ ਆਪਣੀ ਜੀਵਨ ਯਾਤਰਾ ਪੂਰੀ ਕਰਕੇ ਆਪਣੇ ਪਿਆਰੇ ਸਤਿਗੁਰੂ ਦੇ ਚਰਨਾਂ ਵਿੱਚ ਜਾ ਬਿਰਾਜੇ। ਇੱਕ ਰਾਤ ਪਹਿਲਾਂ 25-26 ਜਨਵਰੀ ਦੀ ਰਾਤ ਨੂੰ ਮੈਂ (ਹਰਪਾਲ ਸਿੰਘ) ਪਾਸ ਸਾਂ। ਰਾਤ ਨੀਂਦ ਨਹੀਂ ਸੀ ਆ ਰਹੀ ਪਰ ਤਕਲੀਫ ਕੋਈ ਨਹੀਂ ਸੀ, ਸੁਰਤੀ ਵੀ ਪੂਰੀ ਤਰ੍ਹਾਂ ਠੀਕ। ਪਿਤਾ ਜੀ (ਸੰਤ ਕਸ਼ਮੀਰਾ ਸਿੰਘ) ਨੇ ਇਸ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਕੌਤਕ ਸੁਣਾਏ। ਆਖਣ ਲੱਗੇ ਕਿ ਮੈਂ ਮਕੈਨਿਕੀ ਵੀ ਸਿੱਖੀ, ਪਾਕਿਸਤਾਨ ਬਨਣ ਤੋਂ ਪਹਿਲਾਂ ਤੋਂ ਵੱਡੇ ਬਾਬਾ ਜੀ ਨਾਲ ਜੀਪ ਵੀ ਚਲਾਉਂਦਾ ਰਿਹਾ। ਪਾਕਿਸਤਾਨ ਬਨਣ ਵੇਲੇ ਵੱਡੇ ਬਾਬਾ ਜੀ, ਮਾਈਆਂ ਮਾਲੂਵਾਲ ਵਾਲੀਆਂ ਅਤੇ ਹੋਰ ਕੁਝ ਸਿੱਖ ਮੰਡੀ (ਹਿਮਾਚਲ) ਚਲੇ ਗਏ ਸਨ। ਅਜੇ ਪਾਕਿਸਤਾਨ ਬਣੇ ਨੂੰ ਥੋੜ੍ਹੇ ਦਿਨ ਹੀ ਹੋਏ ਸਨ। ਸਾਰੇ ਪਾਸਿਆਂ ਤੋਂ ਮਾਰ-ਮਰਾਈ ਦੀਆਂ ਬੁਰੀਆਂ ਖਬਰਾਂ ਹੀ ਆ ਰਹੀਆਂ ਸਨ। ਟੈਲੀਫੋਨ ਦੇ ਕੋਈ ਸਾਧਨ ਨਹੀਂ ਸਨ। ਮੰਡੀ ਕੋਠੀ ਵਿੱਚ ਇੱਕ ਸ਼ਾਮ ਨੂੰ ਮੈਨੂੰ ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਹੁਕਮ ਕੀਤਾ, ਸੱਚੇ ਪਾਤਸ਼ਾਹ (ਸਤਿਗੁਰੂ ਪ੍ਰਤਾਪ ਸਿੰਘ ਜੀ) ਦਾ ਪਤਾ ਲੈ ਕੇ ਆਉ ਪਤਾ ਨਹੀਂ ਜੀਵਨ ਨਗਰ ਹਨ, ਅੰਮ੍ਰਿਤਸਰ ਹਨ ਕਿ ਭੈਣੀ ਸਾਹਿਬ। ਸੁੱਖ-ਸਾਂਦ ਦੀ ਸਾਰੀ ਖਬਰ ਸ੍ਰੀ ਭੈਣੀ ਸਾਹਿਬ ਤੋਂ ਲੈ ਕੇ ਆਉ। ਸਾਈਕਲ, ਬੈਟਰੀ ਅਤੇ ਸੋਟਾ ਨਾਲ ਲੈਣ ਦਾ ਹੁਕਮ ਹੋਇਆ। ਤੁਰਨ ਲੱਗੇ ਤਾਂ ਵੱਡੇ ਬਾਬਾ ਜੀ ਕਿਹਾ ਕੇ ਅੱਗੋਂ ਭੈਣੀ ਸਾਹਿਬੋਂ ਕੋਈ ਆਉਂਦਾ

ਮਿਲ ਜਾਵੇ, ਉਸਤੋਂ ਖਬਰ ਮਿਲ ਜਾਵੇ ਤਾਂ ਉੱਥੋਂ ਹੀ ਵਾਪਸ ਆ ਜਾਣਾ। ਮਾਲੂਵਾਲ ਵਾਲੇ ਮਾਈ ਜੀ ਕਹਿਣ 'ਭੈਣੀ ਸਾਹਿਬ ਹੀ ਜਾ ਕੇ ਪੂਰਾ ਪਤਾ ਲੈ ਕੇ ਆਉਣਾ।' ਤੋਰਨ ਲੱਗੇ, ਕੁਝ ਅੱਗੇ ਆ ਕੇ ਬਾਬਾ ਜੀ ਨੇ ਫੇਰ ਬਚਨ ਕੀਤਾ- "ਜੇ ਅੱਗੋਂ ਕੋਈ ਆਉਂਦਾ ਮਿਲ ਜਾਵੇ ਤਾਂ ਉੱਥੋਂ ਹੀ ਵਾਪਸ ਆ ਜਾਇਓ।" ਨਾਲ ਤਾਕੀਦ ਕੀਤੀ, "ਜਾ ਕੇ ਬਲਬੀਰ ਕੇ ਘਰ ਸਵੇਰ ਵਾਸਤੇ ਰੋਟੀ ਰਾਤ ਹੀ ਪਕਾ ਕੇ ਰੱਖ ਲਈਂ, ਸਵੇਰੇ ਅੰਮ੍ਰਿਤ ਵੇਲੇ ਤੁਰ ਪਈਂ, ਲੇਟ ਨਾ ਹੋਈਂ।" ਤਿੰਨ ਵੇਰ ਇਹੋ ਬਚਨ ਕਰਕੇ ਪੱਕਿਆਂ ਕੀਤਾ ਕਿ "ਸਵੇਰੇ ਸਾਜਰੇ ਤੁਰ ਪਈਂ ਲੇਟ ਨਾ ਹੋਈਂ।" ਸਕੇਤ (ਸੁੰਦਰ ਨਗਰ) ਪਹੁੰਚਿਆ ਤਾਂ ਮਗਰੇ ਰਣਜੀਤ ਸਿੰਘ ਬਾਜਵਾ ਵੀ ਆ ਗਿਆ, ਸਾਈਕਲ ਤੇ। ਉਸ ਦੱਸਿਆ ਕਿ ਬਾਬਾ ਜੀ ਨੇ ਹੁਕਮ ਕੀਤਾ ਹੈ ਕਿ ਹਾਲਾਤ ਲੜਾਈਆਂ-ਝਗੜਿਆਂ ਵਾਲੇ ਨੇ, ਇਕੱਲੇ ਦਾ ਜਾਣਾ ਠੀਕ ਨਹੀਂ ਤੁਸੀਂ ਦੋਵੇਂ ਜਾਇਓ।

ਰਣਜੀਤ ਸਿੰਘ ਸੋਧੀ ਸੀ, ਸਵੇਰੇ ਲੰਗਰ ਤਿਆਰ ਕਰਦਿਆਂ ਦਿਨ ਚੜ੍ਹ ਗਿਆ। ਤੁਰੇ ਤਾਂ ਥੋੜ੍ਹੀ ਅੱਗੇ ਜਾ ਕੇ ਉਸਦੇ ਸਾਈਕਲ ਦਾ ਟਾਇਰ ਪੈਂਚਰ ਹੋ ਗਿਆ। ਡੈਹਰ ਤੋਂ ਅੱਗੇ ਢਾਈ ਮੀਲ ਰਸਤਾ ਬੜਾ ਖਰਾਬ ਸੀ, ਵੱਡੇ ਵੱਡੇ ਪੱਥਰ ਪਏ ਸਨ। ਅਸੀਂ ਸਾਈਕਲ ਚੁੱਕ ਕੇ ਢਾਈ ਮੀਲ ਸਫਰ ਕੀਤਾ। ਅੱਗੇ ਹੁਸ਼ਿਆਰਪੁਰ ਨੂੰ ਜਾਣਾ ਸੀ। ਕੁਝ ਅੱਗੇ ਵੇਖਿਆ ਤਾਂ ਦੋ ਗੱਡੀਆਂ ਆ ਰਹੀਆਂ ਸਨ। ਕੁਝ ਨੇੜੇ ਆਈਆਂ ਤਾਂ ਮੈਂ ਰਣਜੀਤ ਸਿੰਘ ਨੂੰ ਕਿਹਾ ਕਿ ਅਗਲੀ ਗੱਡੀ ਤੇ ਬਾਬਾ ਜੀ ਵਾਲੀ ਕਮਾਂਡਰ ਜੀਪ ਜਾਪਦੀ ਹੈ, ਥੋੜ੍ਹੀ ਦੇਰ ਬਾਅਦ ਪਿਛਲੀ ਗੱਡੀ ਦੀ ਚਿੱਟੀ ਝੰਡੀ ਲਹਿਰਾਉਂਦੀ ਦਿਸ ਪਈ। ਅਸੀਂ ਤੇ ਬਾਗੋ ਬਾਗ ਹੋ ਗਏ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਆ ਰਹੇ ਹਨ। ਗਰੀਬ ਨਿਵਾਜ ਗੱਡੀਆਂ ਰੋਕੀਆਂ। ਪੁੱਛਿਆ, "ਤੁਸੀਂ ਕਿੱਧਰ?" "ਗਰੀਬ ਨਿਵਾਜ, ਬਾਬਾ ਜੀ ਨੇ ਭੇਜਿਆ ਹੈ, ਆਪ ਜੀ ਦਾ ਪਤਾ ਲੈਣ ਜਾ ਰਹੇ ਸਾਂ।"

"ਬੜੀ ਕੱਟ ਵੱਢ ਹੋ ਰਹੀ ਹੈ, ਸਾਈਕਲ ਜੀਪਾਂ ਦੇ ਉੱਪਰ ਰੱਖ ਲਉ, ਚੱਲੋ ਸਾਡੇ ਨਾਲ ਹੀ।" ਸਤਿਗੁਰੂ ਜੀ ਨੇ ਹੁਕਮ ਕੀਤਾ। ਸੰਤ ਪ੍ਰੀਤਮ ਸਿੰਘ ਪੱਦੀ ਵੀ ਨਾਲ ਸਨ। ਉਹਨਾਂ ਦੱਸਿਆ ਕਿ ਜਦੋਂ ਭੈਣੀ ਸਾਹਿਬੋਂ ਚੱਲੇ ਸਾਂ, ਬਾਬਾ ਟੋਕਰੀਆਂ ਵਾਲਾ (ਅਨੋਖ ਸਿੰਘ) ਕਹਿੰਦਾ ਸੀ, "ਅਜੇ ਭਾਣਾ ਦੂਰ ਹੈ, ਅਜੇ ਰੂਸ ਨਹੀਂ ਆਉਂਦਾ ਦਿਸਦਾ, ਅਜੇ ਸਤਿਗੁਰਾਂ ਨੇ ਲੁਕਣ-ਮੀਟੀ ਖੇਡਣੀ ਹੈ, ਬੇਅੰਤ ਜੀ ਦਾ ਸਮਾਂ ਆਉਂਦਾ ਹੈ।" ਅੱਗੇ ਡੈਹਰ ਨੇੜੇ ਰੱਸਿਆਂ ਵਾਲਾ ਪੁਲ ਸੀ, ਛੋਟੀ ਗੱਡੀ ਤੇ ਲੰਘ ਗਈ, ਵੱਡੀ ਨਾ ਚੜ੍ਹੇ, ਰਾਹ ਵੀ ਖਰਾਬ ਸੀ। ਸਤਿਗੁਰੂ ਜੀ ਵਾਲੀ ਗੱਡੀ ਸ੍ਰ. ਬਲਵੰਤ ਸਿੰਘ ਚਲਾ ਰਹੇ ਸਨ ਅਤੇ ਦੂਸਰੀ ਸ੍ਰ. ਗੁਰਦੇਵ ਸਿੰਘ (ਮਾਂਗਟ) ਸੈਕਟਰੀ। ਨਾਲ ਸੰਗਤ ਵੀ ਕਾਫੀ ਸੀ, ਸਮਾਨ ਵੀ ਟਰੰਕ ਵਗੈਰਾ ਸਨ। ਗੱਡੀ ਚਾੜ੍ਹਨ ਲਈ ਪਹਾੜੀਏ ਵੀ ਸੱਦੇ, ਸਾਰਿਆਂ ਬੜਾ ਜ਼ੋਰ ਲਾਇਆ ਪਰ ਗੱਡੀ ਨਾ

ਚੜ੍ਹੀ, ਫੇਰ ਰੱਸਾ ਪਾ ਕੇ ਨਾਲ ਸੱਚੇ ਪਾਤਸ਼ਾਹ ਆ ਲੱਗੇ, ਜਿਵੇਂ ਰੱਸਾ ਖਿੱਚਣ ਵਾਲੀ ਖੇਡ ਵਿੱਚ ਰੱਸਾ ਖਿੱਚੀਦਾ ਹੈ। ਗੱਡੀ ਪਾਰ ਹੋ ਗਈ, ਸਾਰੇ ਥੱਕ ਗਏ। ਬਚਨ ਹੋਇਆ, ਬੈਠ ਜਾਓ, ਸਾਹ ਲਈਏ। ਗਰੀਬ ਨਿਵਾਜ ਇੱਕ ਪੱਥਰ ਤੇ ਬੈਠ ਗਏ। ਮੈਂ ਵੇਖਿਆ ਕਿ ਮੌਕਾ ਵਧੀਆ ਹੈ, ਪੁਲ ਵਾਲੀ ਮਾਈ, ਹਰਬੰਸ ਸਿੰਘ ਹੁਰਾਂ ਦੀ ਮਾਤਾ (ਮੇਹਰ ਕੌਰ ਉਰਫ ਮਾਈ ਲੋਈ) ਨੇ ਦੋ ਅਨਾਰ ਦਿੱਤੇ ਸਨ, ਮੱਥਾ ਟੇਕਣ ਵਾਸਤੇ, ਮੈਂ ਮੱਥਾ ਟੇਕ ਕੇ ਅਰਜ਼ ਕੀਤੀ ਕਿ ਗਰੀਬ ਨਿਵਾਜ, ਮਾਈ ਪੁਲ ਵਾਲੀ ਨੇ ਅਨਾਰ ਆਪ ਜੀ ਵਾਸਤੇ ਭੇਜੇ ਹਨ।

"ਹੁਣ ਵਕਤ ਨਹੀਂ, ਮੰਡੀ ਚੱਲ ਕੇ ਛਕਾਂਗੇ।" ਫੇਰ ਬਚਨ ਕੀਤਾ, "ਤੁਹਾਨੂੰ ਪੱਕੀ ਕੀਤੀ ਸੀ, ਸਵੇਰੇ ਸਾਜਰੇ ਤੁਰਿਓ, ਲੇਟ ਕਿਉਂ ਹੋ ਗਏ? ਜਿਵੇਂ ਹੁਕਮ ਹੋਵੇ, ਉਵੇਂ ਹੀ ਮੰਨੀਦਾ ਹੈ।" ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤਾੜਨਾ ਵੀ ਕੀਤੀ ਤੇ ਸਮਝਾਇਆ ਵੀ। ਅਸੀਂ ਹੈਰਾਨ ਵੀ ਹੋਏ ਕਿ ਸਾਜਰੇ ਚੱਲਣ ਦਾ ਹੁਕਮ ਤਾਂ ਬਾਬਾ ਜੀ ਕੀਤਾ ਸੀ ਅਤੇ ਹੁਣ ਉਹੋ ਯਾਦ ਕਰਾ ਰਹੇ ਹਨ ਸਤਿਗੁਰੂ ਜੀ।

ਇਹ ਤੇ 'ਏਕ ਜੋਤਿ ਦੁਇ ਮੂਰਤਿ' ਹਨ। ਇਹ ਗੱਲ ਵੀ ਪੂਰੀ ਹੋ ਗਈ ਜੋ ਬਾਬਾ ਜੀ ਨੇ ਕਿਹਾ ਸੀ ਕਿ ਅੱਗੋਂ ਭੈਣੀ ਸਾਹਿਬੋਂ ਕੋਈ ਆਉਂਦਾ ਹੋਵੇ ਤਾਂ ਪਤਾ ਲੈ ਕੇ ਹੀ ਵਾਪਸ ਆ ਜਾਇਓ। ਬਾਬਾ ਜੀ ਨੂੰ ਤਾਂ ਪਹਿਲੋਂ ਹੀ ਅਨੁਭਵੀ ਗਿਆਨ ਸੀ ਕਿ ਸਤਿਗੁਰੂ ਜੀ ਸਵੇਰੇ ਭੈਣੀ ਸਾਹਿਬੋਂ ਚੱਲਣਗੇ।

ਗਰੀਬ ਨਿਵਾਜ ਮੰਡੀ ਪੁੱਜ ਗਏ। ਇੱਕ ਦਿਨ ਹੁਕਮ ਕੀਤਾ ਕਿ ਪਾਕਿਸਤਾਨ ਚੋਂ ਸਿੰਘਾਂ ਨੂੰ ਕੱਢਣ ਲਈ ਮਿਲਟਰੀ ਨਾਲ ਸਿੰਘ ਭੇਜਣੇ ਹਨ। ਜੋ ਓਧਰੋਂ ਆਪਣੇ ਫਸੇ ਹੋਏ ਸਿੰਘਾਂ ਨੂੰ ਕੱਢ ਕੇ ਲਿਆਉਣ। ਸਤਿਗੁਰੂ ਜੀ ਨੇ ਇਹ ਵੀ ਸਪਸ਼ਟ ਕੀਤਾ ਕਿ ਹਾਲਾਤ ਮਾਰ-ਮਰਾਈ ਵਾਲੇ ਹਨ। ਹਿੰਮਤੀ ਅਤੇ ਹੌਸਲੇ ਵਾਲੇ ਸਿੰਘ ਨਾਮ ਲਿਖਵਾਉਣ।

'ਗਰੀਬ ਨਿਵਾਜ, ਮੈਂ ਤਿਆਰ ਹਾਂ, ਮੇਰਾ ਨਾਮ ਲਿਖ ਲਵੋ।' ਖੁਸ਼ੀਆਂ ਦਾ ਲਾਹਾ ਲੈਣ ਲਈ ਮੈਂ ਅਰਜ਼ ਕੀਤੀ।

"ਤੇਰੀ ਏਥੇ ਲੋੜ ਹੈ, ਓਧਰ ਸੋਭਾ ਸਿੰਘ ਜਾਵੇ।" ਗਰੀਬ ਨਿਵਾਜ ਨੇ ਫੁਰਮਾਇਆ।

ਮਾਲੂਵਾਲ ਵਾਲੀਆਂ ਬੀਬੀਆਂ ਅਰਜ਼ ਕੀਤੀ ਕਿ 'ਗਰੀਬ ਨਿਵਾਜ ਅਮਰ ਸਿੰਘ ਓਧਰ ਫਸ ਗਿਆ ਹੈ, ਕਾਫਲੇ ਵੱਢੀਦੇ ਹਨ ਕਿਰਪਾ ਕਰੋ, ਉਸਦੀ ਰੱਛਿਆ ਕਰੋ।'

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪ ਹੁਕਮ ਕਰਕੇ ਕੜਾਹ ਪ੍ਰਸ਼ਾਦ ਕਰਵਾਇਆ ਅਰਦਾਸ ਕਰਵਾਈ ਅਮਰ ਸਿੰਘ ਦੀ ਰੱਛਿਆ ਨਮਿਤ। ਸ਼ਾਮੀਂ ਚਾਰ ਵਜੇ ਸੱਚੇ ਪਾਤਸ਼ਾਹ ਜੀ ਨੇ ਆਪ ਪ੍ਰਸ਼ਾਦ ਵਰਤਾਇਆ। ਮਹੀਨੇ ਕੁ ਬਾਅਦ ਜਦੋਂ ਅਮਰ ਸਿੰਘ ਆਇਆ, ਉਸ ਦੱਸਿਆ ਕਿ 'ਕਾਫਲਾ ਵੱਢਿਆ-ਟੁੱਕਿਆ ਜਾ ਰਿਹਾ ਸੀ। ਉਸੇ ਦਿਨ

ਜਦੋਂ ਸੱਚੇ ਪਾਤਸ਼ਾਹ ਏਧਰ ਕੜਾਹ ਵਰਤਾਇਆ, ਓਧਰ ਮਿਲਟਰੀ ਆ ਗਈ। ਅਸੀਂ ਬਚ ਗਏ, ਅੱਧਾ ਘੰਟਾ ਮਿਲਟਰੀ ਨਾ ਆਉਂਦੀ ਤਾਂ ਅਸੀਂ ਵੀ ਮਾਰੇ ਜਾਂਦੇ।'

ਸੰਤ ਕਸ਼ਮੀਰਾ ਸਿੰਘ ਜੀ ਲੰਮਾ ਸਮਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਵੀ ਵੱਡੇ ਬਾਬਾ ਜੀ ਨਾਲ ਰਹੇ, ਜੋ ਵੀ ਸੇਵਾ ਹੁਕਮ ਹੋਵੇ ਕਰਨੀ, ਜੀਪ ਵੀ ਚਲਾਉਣੀ, ਮਕੈਨਕੀ ਵੀ ਸਿੱਖੀ। ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਕਈ ਵੇਰ ਬਚਨ ਕਰਿਆ ਕਰਦੇ ਸਨ, ਮੇਰੇ ਤਿੰਨ ਸ਼ਾਗਿਰਦ ਨੇ-ਲਛਮਨ ਸਿੰਘ, ਅਮਰ ਸਿੰਘ ਅਤੇ ਕਸ਼ਮੀਰਾ ਸਿੰਘ। ਇਨ੍ਹਾਂ ਤਿੰਨਾਂ ਦੇ ਬੱਚੇ ਵੀ ਮੈਨੂੰ ਹੀ ਸਾਂਭਣੇ ਪਏ ਹਨ। ਅਸੀਂ ਭਗਵਾਨ ਕ੍ਰਿਸ਼ਨ ਦੀ ਕਥਾ ਸੁਣਦੇ ਹਾਂ ਕਿ ਉਨ੍ਹਾਂ ਸੁਦਾਮੇ ਦੀ ਗਰੀਬੀ ਕੱਟ ਦਿੱਤੀ ਆਪਣੇ ਬਾਲ ਸਖਾ ਨਾਲ ਯਾਰੀ ਨਿਭਾਈ। ਪਰ ਸਤਿਗੁਰੂ ਜਗਜੀਤ ਸਿੰਘ ਦੇ ਸੁਦਾਮੇ ਵੇਖੀਏ ਤਾਂ ਗਿਣੇ ਹੀ ਨਾ ਜਾਣ। ਕੇਵਲ ਨਾਮਧਾਰੀ ਸਿੱਖਾਂ ਵਿੱਚ ਹੀ ਨਹੀਂ ਸਗੋਂ ਜੋ ਵੀ, ਕਿਸੇ ਵੀ ਧਰਮ ਦਾ ਲੋੜਵੰਦ ਆਪ ਦੀ ਸਰਨ ਆਇਆ, ਉਸਨੂੰ ਇਵੇਂ ਨਿਵਾਜਿਆ ਕਿ ਫੇਰ ਹੋਰ ਕਿਸੇ ਦਰ ਜਾਣ ਦੀ ਲੋੜ ਹੀ ਨਹੀਂ ਪਈ।

ਸਤਿਗੁਰੂ ਸੱਚੇ ਪਾਤਸ਼ਾਹ ਨੇ ਕਿਰਪਾ ਕੀਤੀ ਕਈ ਕੌਤਕ ਵਿਖਾਏ। ਦੱਸਦੇ ਹਨ ਕਿ ਇੱਕ ਵੇਰ ਵੱਡੇ ਬਾਬਾ ਜੀ ਹੁਕਮ ਕੀਤਾ, "ਕਸ਼ਮੀਰਾ ਸਿੰਘ ਜਾਓ ਪ੍ਰੀਤਮ ਸਿੰਘ ਨੂੰ ਬੁਲਾ ਕੇ ਲਿਆਓ।" ਮੈਨੂੰ ਖਾਰਸ਼ ਹੋਈ ਸੀ, ਚਿੱਟੇ ਫਲੂਏ ਨਿਕਲੇ ਹੋਏ ਸਨ। ਉੱਥੇ ਇੱਕ ਸਿੰਘ ਸੀ, ਆਖਣ ਲੱਗਾ ਮੇਰੇ ਪਾਸ ਖਾਰਸ਼ ਦੀ ਬਹੁਤ ਵਧੀਆ ਦਵਾਈ ਹੈ।

"ਮੇਰੇ ਪਾਸ ਉਸ ਤੋਂ ਵੀ ਵਧੀਆ ਦਵਾਈ ਹੈ।" ਵੱਡੇ ਬਾਬਾ ਜੀ ਨੇ ਹੱਸਦਿਆਂ-ਹੱਸਦਿਆਂ ਬਚਨ ਕੀਤਾ। ਉਸ ਸਿੰਘ ਨੇ ਕਿਹਾ ਕਿ ਆਪ ਜੀ ਹੀ ਦੱਸ ਦਿਉ।

"ਸੱਕਰ ਰੱਜ ਕੇ ਖਾਈਏ ਤਾਂ ਖਾਰਸ਼ ਜਾਂਦੀ ਨਹੀਂ ਲੱਭਦੀ।" ਵੱਡੇ ਬਾਬਾ ਜੀ ਨੇ ਫੇਰ ਉਸੇ ਹਾਸ ਵਿਅੰਗ 'ਚ ਬਚਨ ਕੀਤਾ।

ਪਿਤਾ ਜੀ ਦੱਸਦੇ ਸਨ ਕਿ ਮੈਂ ਹੁਕਮ ਅਨੁਸਾਰ ਸੰਤ ਪ੍ਰੀਤਮ ਸਿੰਘ ਜੀ ਨੂੰ ਸੁਨੇਹਾ ਦੇਣ ਬੱਸ 'ਤੇ ਗਿਆ। ਰਸਤੇ 'ਚ ਬੱਸ ਰੁਕੀ, ਮੈਨੂੰ ਭੁੱਖ ਬੜੀ ਲੱਗੀ ਸੀ, ਉੱਥੋਂ ਖਾਣ ਲਈ ਕੁਝ ਪੁੱਛਿਆ। ਸੱਕਰ ਹੀ ਮਿਲੀ-ਰੱਜ ਕੇ ਸੱਕਰ ਖਾ ਕੇ ਪਾਣੀ ਪੀ ਲਿਆ। ਅੱਗੇ ਸ਼ਾਮ ਨੂੰ ਘਰ ਵਾਲਿਆਂ ਸੱਕਰ-ਘਿਉ ਨਾਲ ਪ੍ਰਸ਼ਾਦਾ ਦਿੱਤਾ ਅਤੇ ਦੁੱਧ ਵਿੱਚ ਵੀ ਸੱਕਰ ਹੀ ਪਾਈ। ਅਗਲੇ ਦਿਨ ਵਾਪਸੀ ਤੇ ਵੀ ਐਸਾ ਹੀ ਸਬੱਬ ਬਣਿਆ ਕਿ ਉਸੇ ਅੱਡੇ ਤੋਂ ਫੇਰ ਸੱਕਰ ਲੈ ਕੇ ਪਾਣੀ ਪੀਤਾ। ਘਰ ਪਹੁੰਚਣ ਤੱਕ ਨਾ ਖਾਰਸ਼ ਦੀ ਪਰੇਸ਼ਾਨੀ, ਨਾ ਕੋਈ ਫਲੂਹੇ। ਇਹ ਹੈ-ਸਤਿਗੁਰਾਂ ਦੇ ਸਹਿਜ ਸੁਭਾਅ ਬੋਲਿਆਂ ਦਾ ਪ੍ਰਤਾਪ।

ਸੰਤ ਸੇਵਾ ਸਿੰਘ ਜੀ 'ਚੱਕੀ ਵਾਲੇ', ਜੋ ਅੱਜ ਕੱਲ੍ਹ ਸ੍ਰੀ ਭੈਣੀ ਸਾਹਿਬ ਰਹਿ ਰਹੇ ਹਨ, ਦੱਸਦੇ ਹਨ ਕਿ ਇੱਕ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਜੀਪ ਤੇ ਮਸਤਾਨਗੜ੍ਹੋਂ ਜੀਵਨ ਨਗਰ

ਆਏ। ਛੱਪੜ ਪਾਸ ਗੱਡੀ ਖੜ੍ਹੀ ਸੀ, ਨਾਲ ਅਮਰ ਸਿੰਘ ਲੰਬੜਦਾਰ ਸਨ। ਕਸ਼ਮੀਰਾ ਸਿੰਘ ਜੀ ਆਪਣੇ ਘਰ ਵਲੋਂ ਆ ਰਹੇ ਸਨ, ਜੈਸ ਸਿੰਘ ਦੇ ਘਰ ਦੇ ਮੋੜ ਤੋਂ ਜਦੋਂ ਸੱਚੇ ਪਾਤਸ਼ਾਹ ਜੀ ਨੂੰ ਖਲੋਤੇ ਵੇਖਿਆ ਤਾਂ ਚਰਨ ਪਰਸਨ ਲਈ ਭੱਜੇ। ਗਰੀਬ ਨਿਵਾਜ ਵੇਖ ਕੇ ਬਚਨ ਕੀਤਾ, "ਅਮਰ ਸਿੰਆਂ, ਮੇਰਾ ਜੀਅ ਕਰਦਾ ਹੈ, ਕਸ਼ਮੀਰਾ ਸਿੰਘ ਦੀ ਗਰੀਬੀ ਕੱਟ ਦਿਆਂ।"

ਫੇਰ ਦੀਨ ਦਿਆਲ ਜੀ ਨੇ ਕੇਵਲ ਕਰਾਮਾਤੀ ਸ਼ਕਤੀ ਨਾਲ ਹੀ ਗਰੀਬੀ ਨਹੀਂ ਕੱਟੀ, ਸਗੋਂ ਆਪਣੇ ਪਾਸੋਂ ਪੈਸੇ ਦੇ ਕੇ ਕਰਜ਼ਾ ਲਾਹਿਆ। ਫੇਰ ਆਪਣੇ ਪਾਸ ਸ੍ਰੀ ਭੈਣੀ ਸਾਹਿਬ ਲੈ ਆਏ। ਸੁਦਾਮੇ ਦੇ ਪਰਵਾਰ ਵਾਂਗ ਗਰੀਬੀ ਵਿੱਚ ਦਿਨ ਕੱਟਦੇ ਬੱਚਿਆਂ ਨੂੰ ਆਪਣੇ ਹਜ਼ੂਰੀ ਸੇਵਕ ਲਾ ਲਿਆ। ਦੁਨੀਆਂ ਭਰ ਦੀਆਂ ਸੈਰਾਂ ਕਰਵਾਈਆਂ। ਮੰਗਣ ਤੋਂ ਬਿਨਾਂ ਅਤੇ ਉਮੀਦ ਤੋਂ ਕਿਤੇ ਵੱਧ ਸੁਖ ਬਖਸ਼ੇ, ਸਮਾਜ ਵਿੱਚ ਇੱਜ਼ਤ-ਮਾਣ ਬਖਸ਼ਿਆ। ਇਹੋ ਹੀ ਕਹਿ ਸਕਦੇ ਹਾਂ- **'ਐਸੀ ਲਾਲ ਤੁਝ ਬਿਨੁ ਕਉਨੁ ਕਰੈ॥'**



**ਸੰਨ 2008 ਈ: ਸ੍ਰੀ ਭੈਣੀ ਸਾਹਿਬ ਬਾਗ ਵਾਲੀ ਕੋਠੀ (ਸਤਿਗੁਰੂ ਨਿਵਾਸ) ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਨਮੁਖ ਸਾਖੀਆਂ ਸੁਣਾਉਂਦੇ ਹੋਏ**

**-ਸੰਤ ਕਸ਼ਮੀਰਾ ਸਿੰਘ ਜੀ।**

*******

# ਸਾਨੂੰ ਤੂੰ ਸਤਿਗੁਰੂ ਪ੍ਰਤਾਪ ਸਿੰਘ ਦਾ ਹੀ ਰੂਪ ਏਂ



**ਸੰਤ ਸਾਧੂ ਸਿੰਘ**
**'ਜੰਡਿਆਲੀ'**

ਡਾਢੀ ਚਿਰੋਕਣੀ ਗੱਲ ਏ, ਮੈਂ ਨੌਂ ਜਾਂ ਦਸ ਬਹਾਰਾਂ ਹੀ ਹੰਢਾਈਆਂ ਹੋਣਗੀਆਂ। ਕਣਕਾਂ ਦੀਆਂ ਗਹਾਈਆਂ ਚੱਲ ਰਹੀਆਂ ਸਨ। ਇੱਕ ਦਿਨ ਮੇਰੇ ਪਿਤਾ ਜੀ ਫਗਵਾੜੇ ਸ਼ਹਿਰ ਤੋਂ ਪਰਤਦਿਆਂ ਇੱਕ ਵੱਡਾ ਥੈਲਾ ਸਾਈਕਲ ਨਾਲ ਲਟਕਾਈ ਘਰ ਦੀਆਂ ਬਰੂਹਾਂ ਅੰਦਰ ਦਾਖਲ ਹੋਏ। ਖਾਣ ਪੀਣ ਦੀਆਂ ਏਨੀਆਂ ਵਸਤਾਂ ਵੇਖ ਸਭਨਾਂ ਦੇ ਚਿਹਰਿਆਂ ਤੇ ਸਵਾਲੀਆ ਚਿੰਨ੍ਹ ਬਣਿਆ ਹੋਇਆ ਸੀ।

ਪਿਤਾ ਜੀ ਨੇ ਮੇਰੇ ਮਾਤਾ ਜੀ ਨੂੰ ਸੰਬੋਧਨ ਹੁੰਦਿਆਂ ਆਖਿਆ, "ਚਰਨ ਕੌਰੇ ਛੋਟੇ ਬਾਬਾ ਜੀ ਬਰੀ ਹੋ ਗਏ।" ਸਾਰੇ ਬਾਲਗ ਮੈਂਬਰ ਖੁਸ਼ੀ ਦਾ ਇਜ਼ਹਾਰ ਕਰਨ ਲੱਗੇ ਤੇ ਸਾਨੂੰ

ਬਹੁਤ ਕੁਝ ਖਾਣ ਨੂੰ ਮਿਲਿਆ।

ਬਰੀ ਲਫ਼ਜ਼ ਅਸਾਂ ਛੋਟਿਆਂ ਲਈ ਬੁਝਾਰਤ ਬਣਿਆ ਰਿਹਾ ਅਤੇ ਇਹ ਬੁਝਾਰਤ ਦੀ ਸਮਝ ਸਾਨੂੰ ਕਈ ਵਰ੍ਹਿਆਂ ਬਾਅਦ ਹੀ ਪਈ।

ਇਸ ਖ਼ਬਰ ਨੂੰ ਅਜੇ ਪੰਜ ਜਾਂ ਛੇ ਕੁ ਮਹੀਨੇ ਹੀ ਗੁਜ਼ਰੇ ਸਨ, ਸ਼ਾਇਦ ਬਰਸਾਤਾਂ ਦਾ ਮੌਸਮ ਸੀ। ਇੱਕ ਨਾਮਧਾਰੀ ਸਿੰਘ ਸਾਡੇ ਘਰ ਆਇਆ। ਅਕਸਰ ਨਾਮਧਾਰੀ ਸਿੰਘ ਸਾਡੇ ਪਰਿਵਾਰ ਵਿੱਚ ਬਾਬਾ ਜੀ ਕੋਲ ਆਉਂਦੇ-ਜਾਂਦੇ ਰਹਿੰਦੇ ਸਨ, ਆਮ ਵਾਂਗ ਅਸਾਂ ਉਨ੍ਹਾਂ ਦੇ ਚਰਨ ਛੁਹੇ। ਉਹ ਮੇਰੇ ਪਿਤਾ ਜੀ ਨਾਲ ਹੌਲੇ ਹੌਲੇ ਕੋਈ ਗੱਲ-ਬਾਤ ਕਰਨ ਲੱਗੇ। ਮੈਨੂੰ ਪਿਤਾ ਜੀ ਦੇ ਚਿਹਰੇ ਦਾ ਰੰਗ ਕੁਝ ਹੋਰੂੰ ਦਾ ਹੋਰੂੰ ਹੁੰਦਾ ਜਾਪਿਆ। ਮੈਂ ਵੇਖਿਆ ਪਿਤਾ ਜੀ ਦੀਆਂ ਅੱਖਾਂ ਛਲਕ ਪਈਆਂ ਸਨ ਅਤੇ ਅੱਥਰੂ ਉਨ੍ਹਾਂ ਦੀਆਂ ਗੱਲ੍ਹਾਂ ਤੋਂ ਦੀ ਵਹਿ ਤੁਰੇ ਸਨ। ਕੰਮ ਬੰਦ ਕਰ ਦਿੱਤਾ ਗਿਆ, ਘਰ ਦੇ ਸਾਰੇ ਮਰਦ ਤਰੀਮਤਾਂ ਜਲਦੀ ਜਲਦੀ ਤਿਆਰ ਹੋਣ ਲੱਗੇ। ਸਾਨੂੰ ਕੇਵਲ ਏਨਾਂ ਦੱਸਿਆ ਗਿਆ ਕਿ-

"ਸਤਿਗੁਰੂ ਜੀ ਦੇਹ ਦਾ ਓਹਲਾ ਕਰ ਗਏ ਹਨ" ਇਹ ਲਫ਼ਜ਼ ਵੀ ਸਾਡੇ ਛੋਟਿਆਂ ਲਈ ਇੱਕ ਭੇਦ ਭਰੀ ਬੁਝਾਰਤ ਵਰਗਾ ਸੀ, ਪਰ ਵੱਡਿਆਂ ਦੇ ਚਿਹਰਿਆਂ ਦੀ ਉਦਾਸੀ ਦੱਸ ਰਹੀ ਸੀ ਕਿ ਕੁਝ ਨਾ ਕੁਝ ਉਦਾਸੀ ਵਾਲਾ ਵਾਪਰਿਆ ਹੈ।

.......ਤੇ ਫਿਰ ਕੁਝ ਦਿਨਾਂ ਬਾਅਦ ਅਸੀਂ ਸਾਰੇ, ਛੋਟੇ ਵੱਡੇ, ਸ੍ਰੀ ਭੈਣੀ ਸਾਹਿਬ ਜਾਣ ਲਈ ਤਿਆਰ ਹੋ ਗਏ। ਸ੍ਰੀ ਭੈਣੀ ਸਾਹਿਬ ਜਿੱਥੇ ਸੋਧੀ ਸਿੰਘ ਸਨ, ਜਿਨ੍ਹਾਂ ਨੂੰ ਅਸੀਂ ਛੋਹ ਨਹੀਂ ਸਾਂ ਸਕਦੇ, ਭੈਣੀ ਸਾਹਿਬ ਜਿੱਥੇ ਦੀਵਾਨ ਵਿੱਚ ਨਿਰਤਕਾਰੀ ਕਰਦੇ ਮਸਤਾਨੇ ਸਨ। ਜਿੱਥੇ ਸਰੋਵਰ ਸੀ, ਜਿੱਥੇ ਉੱਚੀਆਂ ਲੰਮੀਆਂ ਲਿੰਬੀਆਂ ਪੋਚੀਆਂ ਕੰਧਾਂ ਵਿਚਕਾਰ ਸਦਾ ਵਰਤ ਲੰਗਰ ਸੀ, ਜਿੱਥੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਲਾਈ ਹੋਈ ਇਤਿਹਾਸਕ ਲੋਹ ਸੀ, ਜਿਸਦੇ ਪ੍ਰਸਾਦੇ ਮੇਰੇ ਦਾਦੀ ਜੀ ਅਕਸਰ ਜਦੋਂ ਸ੍ਰੀ ਭੈਣੀ ਸਾਹਿਬ ਆਉਂਦੇ ਤਾਂ ਪ੍ਰਸ਼ਾਦ ਦੇ ਰੂਪ ਵਿੱਚ ਬੜੇ ਸਤਿਕਾਰ ਨਾਲ ਲੈ ਜਾਂਦੇ ਅਤੇ ਸਾਰੇ ਪਰਵਾਰ ਨੂੰ ਪ੍ਰਸ਼ਾਦ ਵਾਂਗ ਹੀ ਇੱਕ ਇੱਕ ਗਰਾਹੀ ਵਰਤਾਉਂਦੇ।

ਸ੍ਰੀ ਭੈਣੀ ਸਾਹਿਬ ਜਿੱਥੇ ਸੁਹਣੀਆਂ ਗਊਆਂ ਸਨ, ਲਾਖੀਆਂ ਤੇ ਚਿੱਟੀਆਂ, ਜਿੱਥੇ ਸੁਹਣੇ ਘੋੜੇ ਸਨ। ਜਿੱਥੇ ਲੰਗਰ ਦੇ ਮੁੱਖ ਦੁਆਰ ਤੇ ਇੱਕ ਸਿੰਘ ਸਟੂਲ ਤੇ ਬੈਠਾ ਇੱਕ ਵੱਡੀ ਸਾਰੀ ਭਉਣੀ ਨੂੰ ਹੱਥਾਂ ਅਤੇ ਪੈਰਾਂ ਦੇ ਜ਼ੋਰ ਨਾਲ ਗੇੜਦਾ ਰਹਿੰਦਾ ਅਤੇ ਸੰਗਤਾਂ ਲਈ ਖੂਹ ਚੋਂ ਜਲ ਕੱਢਦਾ ਰਹਿੰਦਾ।

ਭੈਣੀ ਸਾਹਿਬ ਜਿੱਥੇ ਰਿਸ਼ੀ ਆਸ਼ਰਮਾਂ ਵਾਂਗ ਛੋਟੇ ਵੱਡੇ ਤੇ ਵਿਸ਼ਾਲ ਛੱਪਰ ਸਨ, ਜੋ ਅੰਬਾਂ, ਜਾਮਣੂਆਂ ਦੇ ਵੱਡੇ ਦਰਖਤਾਂ ਦੀ ਝਿੜੀ ਵਿੱਚ ਘਿਰੇ ਹੋਏ ਸਨ। ਜਿੱਥੇ ਮੂੰਗਫਲੀ ਦੇ

ਖੇਤ ਸਨ, ਜਿਨ੍ਹਾਂ ਦੀ ਦੁੱਧ ਚਿੱਟੀ ਖੋਪੇ-ਗਰੀ ਵਰਗੀ ਮੂੰਗਫਲੀ ਸਾਨੂੰ ਡਾਢੀ ਸੁਆਦ ਲੱਗਦੀ, ਤੇ ਤੰਬੂਆਂ ਵਿੱਚ ਰਹਿਣ ਦਾ ਸੁਆਦ ਤੇ ਅਨੰਦ ਇੱਕ ਵੱਖਰਾ ਹੀ ਹੋਇਆ ਕਰਦਾ ਸੀ।

ਸਭ ਤੋਂ ਪਹਿਲੋਂ ਇੱਕ ਤੰਬੂ ਲੈ ਉਸ ਵਿੱਚ ਆਪਣਾ ਸਮਾਨ ਰੱਖਿਆ ਤੇ ਸਾਨੂੰ ਸਾਰਿਆਂ ਨੂੰ ਸਾਡੇ ਬਾਬਾ ਜੀ ਅੱਗੇ ਹੋ, ਉੱਚੇ ਲੰਬੇ ਤੇ ਸੰਘਣੇ ਦਰਖਤਾਂ ਨਾਲ ਘਿਰੀ ਹੋਈ ਇੱਕ ਵਲਗਣ ਵਿੱਚ ਲੈ ਗਏ, ਇੱਥੇ ਇੱਕ ਖਾਸ ਅਸਥਾਨ ਨੂੰ ਲੱਕੜ ਦੇ ਬਾਲੇ ਗੱਡ ਕੇ ਜਾਲੀ ਲਗਾ ਕੇ ਸੁਰੱਖਿਅਤ ਕੀਤਾ ਹੋਇਆ ਸੀ। ਮੈਨੂੰ ਯਾਦ ਏ ਇਹ ਥਾਂ ਸਾਰੇ ਭੈਣੀ ਸਾਹਿਬ ਨਾਲੋਂ ਵੱਖਰੇ ਹੀ ਰੰਗ ਦਾ ਸੀ। ਸ਼ਾਇਦ ਇਵੇਂ ਦਾ ਜਿਵੇਂ ਲੰਗਰ ਦੀਆਂ ਲਿੰਬੀਆਂ ਪੋਚੀਆਂ ਕੰਧਾਂ ਸਨ, ਲਾਲ ਭਾਅ ਮਾਰਦਾ। ਹਰ ਕੋਈ ਇੱਥੇ ਸੀਸ ਝੁਕਾ ਨਮਸਕਾਰ ਕਰ ਰਿਹਾ ਸੀ। ਅਸਾਂ ਵੀ ਵੱਡਿਆਂ ਵਾਂਗ ਨਮਸਕਾਰ ਕੀਤੀ। ਪਿਤਾ ਜੀ ਨੇ ਦੱਸਿਆ-

"ਇਹ ਸਤਿਗੁਰੂ ਜੀ ਦੇ ਅੰਗੀਠੇ ਵਾਲੀ ਥਾਂ ਹੈ।" ਸਾਡੀ ਛੋਟਿਆਂ ਦੀ ਅਨਜਾਣਤਾ ਤੇ ਉਤਸੁਕਤਾ ਨੂੰ ਸਾਡੇ ਦਾਦੀ ਜੀ ਨੇ ਭਾਂਪ ਲਿਆ ਸੀ। ਉਨ੍ਹਾਂ ਭਰੀਆਂ ਅੱਖਾਂ ਨਾਲ ਸਾਨੂੰ ਸਭ ਕੁਝ ਬਹੁਤ ਚੰਗੀ ਤਰ੍ਹਾਂ ਸਮਝਾਇਆ।

ਇਹ ਮੇਲਾ ਪਹਿਲੇ ਮੇਲਿਆਂ ਨਾਲੋਂ ਸਾਨੂੰ ਕੁਝ ਵੱਖਰਾ ਵੱਖਰਾ ਜਾਪ ਰਿਹਾ ਸੀ। ਮੋਟਰ ਕਾਰਾਂ ਦੀ ਆਮਦ ਵੀ ਪਹਿਲੇ ਮੇਲਿਆਂ ਨਾਲੋਂ ਜ਼ਿਆਦਾ ਸੀ। ਨਾਮਧਾਰੀ ਸੰਗਤ ਤੋਂ ਬਿਨਾ ਹੋਰ ਬਹੁਤ ਸਾਰੀਆਂ ਸੰਪਰਦਾਵਾਂ ਦੇ ਸਾਧੂ, ਮਹਾਤਮਾ ਵੀ ਇਸ ਮੇਲੇ ਵਿੱਚ ਪਹੁੰਚ ਰਹੇ ਸਨ।

ਸ਼ਾਮ ਨੂੰ ਸਾਰੇ ਲੰਗਰ ਵਿੱਚ ਗਏ। ਪੰਗਤਾਂ ਵਿੱਚ ਬੈਠ ਸਾਰਿਆਂ ਨੇ ਪ੍ਰਸ਼ਾਦਾ ਛਕਿਆ ਫਿਰ ਦੀਵਾਨ ਵਿੱਚ ਆ ਕੇ ਦੀਵਾਨ ਸੁਣਿਆ ਅਤੇ ਫਿਰ ਸੌਣ ਵਾਸਤੇ ਵੱਡਿਆਂ ਦੇ ਹੱਥ ਫੜੀ ਅਸੀਂ ਤੰਬੂ ਵਿੱਚ ਆ ਗਏ।

ਸਾਨੂੰ ਸਵੇਰੇ ਬੜਾ ਸੁਵਖਤੇ ਉਠਾਇਆ ਗਿਆ। ਛੋਟੇ ਬੱਚੇ ਵੱਡਿਆਂ ਦੀ ਸਪੁਰਦਗੀ ਵਿੱਚ ਸਨ। ਅਸੀ ਸੰਘਣੇ ਦਰਖਤਾਂ ਦੇ ਝੁਰਮਟ ਚੋਂ ਲੰਘ, ਪਹਾੜੀ ਪਗਡੰਡੀ ਤੇ ਨਿਵਾਣ ਵੱਲ ਤੁਰਦੇ ਸਰੋਵਰ ਤੱਕ ਪਹੁੰਚੇ। ਸਭ ਨੇ ਇਸ਼ਨਾਨ ਕੀਤਾ, ਕੱਪੜੇ ਪਹਿਨੇ ਅਤੇ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਲਈ ਚਾਨਣੀਆਂ ਕਨਾਤਾਂ ਨਾਲ ਘਿਰੇ ਪੰਡਾਲ ਵੱਲ ਚੱਲ ਪਏ। ਮੈਂ ਹੁਣ ਆਪਣੇ ਦਾਦੀ ਜੀ ਨਾਲ ਸਾਂ, ਮੈਂ ਪੁੱਛਿਆ-

ਦਾਦੀ ਜੀ, ਤੁਸੀਂ ਦੱਸਦੇ ਸਓ ਕਿ ਸਤਿਗੁਰੂ ਜੀ................?

ਫਿਰ ਮੱਥਾ ਕਿੱਥੇ ਟੇਕਾਂਗੇ?

ਮੇਰੇ ਦਾਦੀ ਜੀ ਨੇ ਦੱਸਿਆ।

ਇਹ ਜ਼ਿੰਮੇਵਾਰੀ ਸਤਿਗੁਰੂ ਜੀ ਵੱਡੇ ਬਾਬਾ ਜੀ ਨੂੰ ਸੰਭਾਲ ਗਏ ਹਨ।

ਅਸੀਂ ਸਾਰੇ ਵੱਡੇ ਬਾਬਾ ਜੀ ਨੂੰ ਨਮਸਕਾਰ ਕਰਨ ਜਾ ਰਹੇ ਸਾਂ। ਮੇਲਾ ਸੀ ਕਿ ਓੜਕਾਂ

ਦਾ। ਔਰਤਾਂ ਮਰਦਾਂ ਦੀਆਂ ਬੜੀਆਂ ਲੰਬੀਆਂ ਲੰਬੀਆਂ ਅਲੱਗ ਅਲੱਗ ਲਾਈਨਾਂ ਲੱਗੀਆਂ ਹੋਈਆਂ ਸਨ। ਸਾਨੂੰ ਬੱਚਿਆਂ ਨੂੰ, ਵੱਡਿਆਂ ਦੇ ਨਾਲ ਹੀ ਰਹਿਣ ਲਈ ਪੱਕਿਆਂ ਕੀਤਾ ਹੋਇਆ ਸੀ। ਮੈਂ ਆਪਣੇ ਪਿਤਾ ਜੀ ਦੇ  ਨਾਲ ਨਾਲ ਜਾ ਰਿਹਾ ਸਾਂ। ਮੈ ਵੇਖਿਆ ਸਭ ਕੁਝ ਪਹਿਲੋਂ ਵਾਂਗ ਹੀ ਸੀ, ਫਰਕ ਕੇਵਲ ਇਤਨਾ ਸੀ ਕਿ ਪਹਿਲੋਂ ਜਿੱਥੇ ਅਸੀਂ ਮੱਥਾ ਟੇਕਿਆ ਕਰਦੇ ਸਾਂ, ਓਥੇ ਚਾਂਦੀ ਰੰਗੇ ਸਫੈਦ ਦਾਹੜੇ ਵਾਲੇ ਸਤਿਗੁਰੂ ਜੀ ਬਿਰਾਜਮਾਨ ਹੋਇਆ ਕਰਦੇ ਸਨ ਪਰ ਅੱਜ ਉਸੇ ਆਸਣ ਤੇ ਇਕਹਿਰਾ ਜੁੱਸਾ, ਛੋਟਾ ਛੋਟਾ ਦਾਹੜਾ, ਨੌਜਵਾਨ ਦਿੱਖ ਵਾਲੀ ਸ਼ਖਸੀਅਤ ਬਿਰਾਜਮਾਨ ਸੀ। ਜਿਸ ਦੇ ਹੱਥਾਂ ਵਿੱਚ ਉੱਨ ਦੀ ਸਫੇਦ ਮਾਲਾ ਨਿਰੰਤਰ ਘੁੰਮ ਰਹੀ ਸੀ। ਪਰ ਜਿਵੇਂ ਮੇਰੇ ਦਾਦੀ  ਜੀ ਨੇ ਦੱਸਿਆ ਕਿ ਇਹ ਬਾਬਾ ਜੀ ਤਾਂ ਹਰਗਿਜ ਨਹੀਂ ਸਨ। ਪਤਾ ਨਹੀਂ ਕਦੋਂ ਮੈਥੋਂ ਪਿਤਾ ਜੀ ਦੀ ਉਂਗਲ ਛੁੱਟ ਗਈ ਤੇ ਮੈਂ ਇੱਕ ਮਿਕਨਾਤੀਸੀ ਸ਼ਖਸੀਅਤ ਨੂੰ ਇੱਕ ਟੱਕ ਵੇਖਦਾ ਥਾਂਏ ਖਲੋਤਾ ਹੀ ਰਹਿ ਗਿਆ। ਉਹ ਕੁਝ ਬੋਲ ਤਾਂ ਨਹੀਂ ਸੀ ਰਹੇ ਪਰ ਨਿਗਾਹਾਂ ਸਭਨਾਂ ਨੂੰ ਨਿਹਾਰ ਰਹੀਆਂ ਸਨ। ਕੋਲ ਹੀ ਇੱਕ ਪੇਟੀ-ਨੁਮਾ ਮਸ਼ੀਨ ਪਈ ਸੀ, ਜਿਸ ਤੇ ਦੋ ਗਿੱਠ ਭਰ ਦੀਆਂ ਚੱਕਰੀਆਂ ਸਹਿਜ ਵੇਗ ਵਿੱਚ ਘੁੰਮ ਰਹੀਆਂ ਸਨ। ਸਪੀਕਰਾਂ ਚੋਂ ਆ ਰਹੀ ਆਵਾਜ਼ ਸ਼ਾਇਦ ਇਸੇ ਮਸ਼ੀਨ ਦੀ ਕਰਾਮਾਤ ਸੀ।

ਮੇਰੇ ਪਿਤਾ ਜੀ ਨਮਸਕਾਰ ਕਰ ਕਾਫੀ ਅਗਾਂਹ ਲੰਘ ਗਏ ਸਨ, ਜਦੋਂ ਉਨ੍ਹਾਂ ਨੂੰ ਮੇਰਾ ਖਿਆਲ ਆਇਆ। ਉਹ ਮੈਨੂੰ ਢੂੰਡਦੇ ਪਿਛਾਂਹ ਪਰਤੇ। ਜਦੋਂ ਉਨ੍ਹਾਂ ਮੈਨੂੰ ਵੇਖਿਆ, ਉਨ੍ਹਾਂ ਦੀ ਜਾਨ ਵਿੱਚ ਜਾਨ ਆਈ ਪਰ ਜਦੋਂ ਉਨ੍ਹਾਂ ਮੈਨੂੰ ਫੜ, ਆਪਣੇ ਨਾਲ ਤੋਰਿਆ, ਮੇਰੀ ਤਾਂ ਜਾਨ ਹੀ ਨਿਕਲ ਗਈ। ਅਣਮੰਨੇ ਮਨ ਨਾਲ ਮੈਂ ਉਨ੍ਹਾਂ ਨਾਲ ਤੁਰਿਆ ਜਾ ਰਿਹਾ ਸਾਂ ਅਤੇ ਫਿਰ ਉਨ੍ਹਾਂ ਦੇ ਕੋਲ ਹੀ ਮੈਨੂੰ ਸੰਗਤ ਵਿੱਚ ਬੈਠਣਾ ਪਿਆ। ਮੈਨੂੰ ਅਚਵੀ ਲੱਗੀ ਹੋਈ ਸੀ, ਉਨ੍ਹਾਂ ਕੋਲ ਮੈਥੋਂ ਬੈਠਿਆ ਨਹੀਂ ਸੀ ਜਾ ਰਿਹਾ। ਮੈਂ ਤੇ ਉਨ੍ਹਾਂ ਤੋਂ ਅੱਖ ਬਚਾ ਭੱਜਣਾ ਚਾਹੁੰਦਾ ਸਾਂ। ਮੈਨੂੰ ਚੈਨ ਨਹੀਂ ਸੀ ਆ ਰਹੀ। ਪਿਤਾ ਜੀ ਨੇ ਮੈਨੂੰ  ਘੂਰਿਆ ਵੀ। ਮੇਰਾ ਤੇ ਮਨ ਕਰਦਾ ਸੀ ਭੱਜ ਕੇ ਫਿਰ ਬਾਬਾ ਜੀ ਕੋਲ ਚਲਾਂ ਜਾਵਾਂ ਤੇ ਉਹ ਇਸ਼ਾਰਾ ਕਰਕੇ ਮੈਨੂੰ ਜ਼ਰੂਰ ਆਪਣੇ ਕੋਲ ਸੱਦ ਲੈਣਗੇ, ਤੇ ਮੈਂ ਭੱਜ ਕੇ ਉਨ੍ਹਾਂ ਦੇ ਗਲੇ ਨੂੰ ਚੰਬੜ ਜਾਵਾਂਗਾ, ਲੱਖ ਕੋਈ ਮੈਨੂੰ ਛੁਡਾਵੇ ਮੈਂ ਨਹੀਂ ਛੱਡਾਂਗਾ।

ਮੇਲੇ ਦੀ ਸਮਾਪਤੀ ਉਪਰੰਤ ਸਾਰਾ ਪਰਿਵਾਰ ਵਾਪਸ ਪਿੰਡ ਜੰਡਿਆਲੀ ਪਰਤ ਆਇਆ। ਮੇਰੇ ਦਾਦਾ ਜੀ ਦੀ ਅਵਸਥਾ ਹੁਣ ਹਰ ਵਕਤ ਵੈਰਾਗਮਈ ਬਣੀ ਰਹਿੰਦੀ। ਦਾਦਾ ਜੀ ਅਸਲ ਵਿੱਚ ਮੇਰੇ ਪੜਦਾਦਾ ਜੀ ਸਨ। ਆਪਣੇ ਦਾਦਾ ਜੀ ਨੂੰ ਤੇ ਮੈਂ ਵੇਖਿਆ ਵੀ ਨਹੀਂ ਸੀ। ਦੱਸਦੇ ਹਨ ਕਿ ਉਹ ਤੇ ਭਰ ਜਵਾਨੀ ਵਿੱਚ ਹੀ ਚੱਲ ਵਸੇ ਸਨ। ਮੇਰੇ ਦਾਦੀ ਜੀ ਇਹ ਵੀ ਦੱਸਦੇ ਸਨ ਕਿ ਗੁਰਦੁਆਰਾ ਸੁਧਾਰ ਲਹਿਰ ਵਿੱਚ ਉਹ ਬੜੀ ਸਰਗਰਮੀ ਨਾਲ ਕੁੱਦ ਪਏ ਸਨ।

ਹਾਂ, ਤੇ ਗੱਲ ਪੜਦਾਦਾ ਜੀ ਦੀ ਚੱਲ ਰਹੀ ਸੀ। ਨਿੱਤ ਆਉਣ ਵਾਲੇ ਸਾਧੂ ਸੰਤਾਂ ਨਾਲ ਅਕਸਰ ਗੱਲਬਾਤ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਹੀ ਹੋਇਆ ਕਰਦੀ ਸੀ। ਗੱਲ ਗੱਲ ਤੇ ਉਨ੍ਹਾਂ ਦੀਆਂ ਅੱਖਾਂ ਭਰ ਆਉਂਦੀਆਂ ਤੇ ਬੋਲ ਬੰਦ ਹੋ ਜਾਂਦੇ। ਇੰਜ ਲੱਗਦਾ ਸੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਵਿਛੋੜਾ ਉਹ ਸਹਿ ਨਹੀਂ ਸਨ ਸੱਕੇ। ਹੋਰ ਅਨੇਕਾਂ ਗੱਲਾਂ ਤੋਂ ਬਿਨਾ, ਉਹ ਇਹ ਗੱਲ ਬੜੇ ਰੰਗ ਵਿੱਚ ਆ ਕੇ ਦੱਸਦੇ ਸਨ ਕਿ ਫਗਵਾੜੇ ਵਿਸ਼ਵਕਰਮਾ ਮੰਦਰ ਸਤਿਗੁਰੂ ਜੀ ਦਾ ਮੇਲਾ ਸੀ। ਸਤਿਗੁਰੂ ਜੀ ਨੇ ਸੰਗਤਾਂ ਵਿੱਚ ਬਾਂਹ ਖੜ੍ਹੀ ਕਰਕੇ ਬੜੀ ਉੱਚੀ ਆਵਾਜ਼ ਵਿੱਚ ਆਖਿਆ ਸੀ–

"ਬਾਬਾ, ਸਾਨੂੰ ਤੇ ਜੰਡਾਲੀ ਤੇਰੇ ਨਾਲ ਈ ਵੱਸਦੀ ਆ।"

ਤੇ ਇਹ ਦੱਸਦਿਆਂ ਦਾਦਾ ਜੀ ਦੀਆਂ ਅੱਖਾਂ ਚੋਂ ਅੱਥਰੂ ਪਰਲ ਪਰਲ ਵਹਿ ਤੁਰਦੇ।

ਅਗਲੇ ਜਾਂ ਅਗਲੇਰੇ ਵਰ੍ਹੇ ਦੀ ਗੱਲ ਹੋਵੇਗੀ, ਮੇਰੇ ਮਾਤਾ-ਪਿਤਾ ਕਿਸੇ ਕਾਰ-ਵਿਹਾਰ ਲਈ ਸ਼ਹਿਰ ਫਗਵਾੜੇ ਗਏ ਹੋਏ ਸੀ। ਜਦੋਂ ਉਹ ਵਾਪਸ ਪਰਤੇ ਤਾਂ ਸਾਈਕਲ ਖੜ੍ਹਾ ਕਰਕੇ, ਕਾਰਖਾਨੇ ਚੋਂ ਛੈਣੀ-ਹਥੋੜਾ ਚੁੱਕ, ਘਰ ਦੇ ਬੂਹੇ ਦਾ ਜੰਦਰਾ ਕੱਟਣ ਲੱਗੇ। ਪਤਾ ਲੱਗਾ ਕਿ ਜੰਦਰੇ ਦੀ ਚਾਬੀ ਉਨ੍ਹਾਂ ਤੋਂ ਕਿਤੇ ਗੁੰਮ ਹੋ ਗਈ ਹੈ। ਜਦੋਂ ਕਿ ਸਤਿਗੁਰੂ ਜੀ ਚਰਨ ਪਾਉਣ ਆ ਰਹੇ ਹਨ। ਸਾਰਾ ਪਰਿਵਾਰ ਜਲਦੀ ਜਲਦੀ ਤਿਆਰ ਹੋਇਆ। ਸਤਿਗੁਰੂ ਜੀ ਦੀ ਕਾਰ ਆਈ, ਦਾਦਾ ਜੀ ਆਪਣਾ ਸੋਟਾ ਫੜੀ ਸਭ ਤੋਂ ਅੱਗੇ ਸਨ। ਉਹਨਾਂ ਮੈਨੂੰ ਕੋਲ ਖੜੇ ਨੂੰ ਆਪਣਾ ਸੋਟਾ ਫੜਾਇਆ ਤੇ ਆਪ ਸਤਿਗੁਰੂ ਜੀ ਦੇ ਚਰਨਾਂ ਤੇ ਝੁਕ ਗਏ। ਮੈਂ ਵੇਖਿਆ ਕਿ ਦਾਦਾ ਜੀ ਦੇ ਸਿਰ ਤੇ ਤਾਂ ਦਸਤਾਰ ਹੀ ਨਹੀਂ ਸੀ। ਮੈਂ ਜਰਾ ਅਗਾਂਹ ਹੋ ਕੇ ਵੇਖਿਆ, ਦਾਦਾ ਜੀ ਆਪਣੀ ਦਸਤਾਰ ਨਾਲ ਸਤਿਗੁਰੂ ਜੀ ਦੇ ਜੋੜੇ ਸਾਫ ਕਰ ਰਹੇ ਸਨ। ਫਿਰ ਉਹ ਖੜ੍ਹੇ ਹੋ ਗਏ ਤੇ ਸਤਿਗੁਰੂ ਜੀ ਵੱਲ ਉਂਗਲ ਖੜ੍ਹੀ ਕਰਕੇ ਬੜੀ ਕੜਕਵੀਂ ਆਵਾਜ਼ ਵਿੱਚ ਬੋਲੇ–

ਤੂੰ ਗੁਰੂ ਰਾਮ ਸਿੰਘ ਦੀ ਗੱਦੀ ਦਾ ਮਾਲਕ ਆਂ
ਤਕੜਾ ਹੋ ਕੇ ਕਾਰ ਸੰਭਾਲ।
ਸਾਨੂੰ ਤੂੰ ਗੁਰੂ ਪਰਤਾਪ ਸਿੰਘ ਦਾ ਹੀ ਰੂਪ ਆਂ।

ਸਤਿਗੁਰੂ ਜੀ ਵਿਛਾਈ ਕੀਤੇ ਹੋਏ ਮੰਜੇ ਤੇ ਬਿਰਾਜਮਾਨ ਹੋਏ। ਸਭਨਾਂ ਨੇ ਵਾਰੋ ਵਾਰੀ ਉਨ੍ਹਾਂ ਦੇ ਚਰਨ ਪਰਸੇ। ਉਹਨਾਂ ਸਾਰੇ ਪਰਿਵਾਰ ਦੇ ਜੀਆਂ ਦੀ ਜਾਣਕਾਰੀ ਲਈ।

ਮੈਂ ਅੱਜ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬੜਾ ਨੇੜਿਓਂ ਵੇਖਿਆ ਸੀ। ਸੱਚ-ਮੁੱਚ ਉਹ ਕਈ ਰੂਪਾਂ ਦੇ ਸਮੂਹ ਸਨ।

*******

# ਭਰੇ ਹੋਏ ਭਾਂਡੇ

ਸ੍ਰ. ਸਾਧੂ ਸਿੰਘ ਜੀ.........

ਜੀ ਸੁਆਮੀ ਜੀ.....

ਸਤਿਗੁਰੂ ਪ੍ਰਤਾਪ ਸਿੰਘ ਜੀ ਤਾਂ ਪਰੀਪੂਰਨ ਸਨ, ਭਰੇ ਹੋਏ ਭਾਂਡੇ, ਰਿੱਧੀਆਂ ਸਿੱਧੀਆਂ ਦੇ ਮਾਲਕ-ਦਿਵਯ ਜੋਤੀ ਪਰ ਇਨ੍ਹਾਂ ਦਾ ਪਤਾ ਕਰਨਾ ਹੈ, ਨਵੇਂ ਸਤਿਗੁਰੂ ਦਾ, ਕਿ ਕੋਈ ਕਲਾ ਕੁਦਰਤ ਦੀ ਹੈ ਜਾਂ ਮੌਕਾ ਮਿਲ ਗਿਆ ਧਰਮ ਆਚਾਰੀਆ ਬਨਣ ਦਾ।

ਇਹ ਗੱਲ ਜਲੰਧਰ ਵਸੀਂਦੇ ਇੱਕ ਫੱਕਰ ਯੋਗੀ ਸੁਆਮੀ ਸਰਬਾਨੰਦ ਨੇ ਸ੍ਰ. ਸਾਧੂ ਸਿੰਘ ਹੁਰਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬ੍ਰਹਮਲੀਨ ਹੋਣ ਤੋਂ ਸਾਲ ਕੁ ਬਾਅਦ ਆਖੀ।

ਸੁਆਮੀ ਸਰਬਾਨੰਦ ਜੋ ਜਪੀ, ਤਪੀ ਤੇ ਵਿਰਕਤ ਸਾਧੂ ਸਨ, ਨਿਰਲੇਪ, ਨਿਰਵੈਰ ਤੇ ਨਿਰਭੈ ਵੀ। ਧਨਵਾਨ ਗੱਡੀਆਂ ਲੈ ਕੇ ਉਸ ਦੇ ਪਿੱਛੇ ਪਿੱਛੇ ਫਿਰਦੇ, ਵਿਦਵਾਨ ਕੁਝ ਸਿੱਖਣ ਸਮਝਣ ਨੂੰ ਸੁਆਮੀ ਜੀ ਦੀ ਸੰਗਤ ਲੋਚਦੇ। ਸੁਆਮੀ ਜੀ ਗੱਲਬਾਤ ਹਰ ਇੱਕ ਨਾਲ ਕਰਦੇ ਪਰ ਨਾ ਕਿਸੇ ਨਾਲ ਰਚਦੇ ਮਿਚਦੇ, ਨਾ ਆਪਣੀ ਨਿਜਤਾ ਦੇ ਘੇਰੇ ਵਿੱਚ ਕਿਸੇ ਨੂੰ ਆਉਣ ਦਿੰਦੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸੁਆਮੀ ਜੀ ਦੀ ਆਤਮਿਕ ਸਾਂਝ ਸੀ ਅਤੇ ਮਾਨਸਿਕ ਲਗਾਓ ਵੀ। ਜਦੋਂ ਵੀ ਕਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਬੇ ਦੇ ਦੌਰੇ ਤੇ ਜਾਂਦੇ ਤੇ ਅਕਸਰ ਇਨ੍ਹਾਂ ਜੜ੍ਹਾਂ ਵਾਲੇ ਸਰਦਾਰਾਂ ਦੀ ਰਿਹਾਇਸ਼ ਤੇ ਦਰਸ਼ਨ ਜ਼ਰੂਰ ਦਿੰਦੇ। ਰੱਬੀ ਸਬੱਬੀ ਸੁਆਮੀ ਸਰਬਾਨੰਦ ਜੀ ਆ ਪਹੁੰਚਦੇ। ਸਤਿਗੁਰੂ ਜੀ ਦੇ ਕੋਲ ਬੈਠ ਅਧਿਆਤਮਿਕ ਮੰਡਲਾਂ ਦੇ ਬਚਨ-ਬਿਲਾਸ ਕਰਦੇ ਉੱਚਿਆਂ ਆਕਾਸ਼ਾਂ ਦੀ ਉਡਾਰੀ

ਲਗਾਉਂਦੇ। ਕਿੰਨੀ ਕਿੰਨੀ ਦੇਰ ਮਾਰਫਤ ਦੀ ਅਵਸਥਾ ਭਾਰੀ ਰਹਿੰਦੀ। 120 ਸਾਲ ਦੀ ਲੰਬੀ ਆਰਜਾ ਭੋਗ ਕੇ ਇਸ ਵਿਰੱਕਤ ਫੱਕਰ-ਯੋਗੀ ਨੇ ਆਪਣੀ ਮਰਜ਼ੀ ਨਾਲ ਆਪਣੇ ਸਵਾਸ ਤਿਆਗੇ। ਆਖਣਾ ਬੜਾ ਚਿਰ ਸਰੀਰ ਹੰਡਾਅ ਲਿਆ ਹੁਣ ਇਸ ਨੂੰ ਕਿੰਨਾ ਕੁ ਚਿਰ ਗਾਂਢੇ ਟਾਕੀਆਂ ਲਾਈ ਜਾਈਏ। ਮੈ ਅਗਲੇ ਦਿਨਾਂ ਵਿੱਚ ਬਨਾਰਸ ਜਾਵਾਂਗਾ ਅਤੇ ਇਹ ਸਰੀਰ ਗੰਗਾ ਮਈਆ ਦੇ ਹਵਾਲੇ ਕਰ ਦੇਵਾਂਗਾ। ਦੁਬਾਰਾ ਜਨਮ ਲੈਣ ਦੀ ਅਜੇ ਤਾਂ ਕੋਈ ਇੱਛਾ ਨਹੀਂ ਪਰ ਜੇ ਰੱਬੀ ਰਜ਼ਾ ਨਾਲ ਆ ਗਿਆ ਤਾਂ ਕੋਈ ਫਰਕ ਵੀ ਨਹੀਂ ਪੈਂਦਾ। ਇਵੇਂ ਦੀਰਘ ਆਯੂ ਭੋਗ ਕੇ ਸੁਆਮੀ ਸਰਬਾਨੰਦ ਜੀ 1980 ਵਿੱਚ ਬਨਾਰਸ ਗਏ ਅਤੇ ਆਪਣੀ ਰਜ਼ਾ ਅਨੁਸਾਰ ਸਰੀਰ ਤਿਆਗ ਦਿੱਤਾ।

ਸ੍ਰ. ਸਾਧੂ ਸਿੰਘ ਹੁਰਾਂ ਆਪਣੀ ਗੱਲਬਾਤ ਜਾਰੀ ਰੱਖਦਿਆਂ ਦੱਸਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗੁਰਗੱਦੀ ਤੇ ਸੁਭਾਇਮਾਨ ਹੋਇਆਂ ਨੂੰ ਸਾਲ ਕੁ ਬੀਤਿਆ ਸੀ ਕਿ ਸੁਆਮੀ ਸਰਬਾਨੰਦ ਜੀ ਸਾਡੀ ਰਿਹਾਇਸ਼ ਤੇ ਆਏ ਅਤੇ ਸੁਭਾਵਿਕ ਗੱਲਬਾਤ ਕਰਦਿਆਂ ਆਖਣ ਲੱਗੇ-ਸ੍ਰ. ਸਾਧੂ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਤਾਂ ਮੈਂ ਅੰਦਰੋਂ ਬਾਹਰੋਂ ਜਾਣਦਾ ਸੀ, ਉਹ ਪਰਮ ਪੁਰਖ ਸਨ। ਤੁਸੀਂ ਭੈਣੀ ਸਾਹਿਬ ਜਾਣਾ ਹੈ, ਜ਼ਬਾਨੋਂ ਜਾਂ ਇਸ਼ਾਰੇ ਨਾਲ ਕੁਝ ਨਹੀਂ ਕਹਿਣਾ.....

ਮੇਰੇ ਲਈ ਇੱਕ ਰੇਸ਼ਮੀ ਚੱਦਰ, ਤੁਹਾਡੇ ਹੱਥੀਂ, ਇਨ੍ਹਾਂ ਸਤਿਗੁਰਾਂ ਵਲੋਂ ਆਉਣੀ ਚਾਹੀਦੀ ਹੈ।

....ਜੇ ਤਾਂ ਪੂਰੇ ਹੋਣ, ਤਾਂ ਤੁਹਾਨੂੰ ਆਵਾਜ਼ ਦੇ ਕੇ ਮੇਰੇ ਵਾਸਤੇ ਰੇਸ਼ਮੀ ਚੱਦਰ ਦੇਣਗੇ, ਜੇ ਨਾ ਦਿੱਤੀ, ਮੈਨੂੰ ਕੋਈ ਲੋੜ ਵੀ ਨਹੀਂ।

ਸ੍ਰ. ਸਾਧੂ ਸਿੰਘ ਆਪਣੀ ਸੁਪਤਨੀ ਬੀਬੀ ਸੰਪੂਰਨ ਕੌਰ ਨਾਲ ਇਹ ਕੋਹਤੂਲ ਲੈ ਕੇ ਸ੍ਰੀ ਭੈਣੀ ਸਾਹਿਬ ਆਏ ਤੇ ਖੁਦ ਮਨ ਕਰਕੇ ਵੀ ਆਪਣੇ ਸਤਿਗੁਰੂ ਦੀ ਪ੍ਰੀਖਿਆ ਵਿੱਚ ਸ਼ਾਮਲ ਹੋ ਗਏ। ਭਾਵੇਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਗੱਦੀ ਤੇ ਸੁਭਾਇਮਾਨ ਹੋਣ ਤੋਂ ਪਹਿਲੋਂ ਵੀ ਗੁਰੂ-ਪੁੱਤਰ ਹੋਣ ਦੇ ਨਾਤੇ ਉਨ੍ਹਾਂ ਦੀ ਸੰਗਤ ਮਾਣੀ ਸੀ। ਪਾਕਿਸਤਾਨ ਬਣਨ ਤੋਂ ਪਹਿਲੋਂ ਵੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਨੇੜਤਾ ਸੀ ਤੇ ਪਾਕਿਸਤਾਨ ਬਣਨ ਤੋਂ ਬਾਅਦ ਤਾਂ ਇਹ ਨੇੜਤਾ ਹੋਰ ਵੀ ਗੂਹੜੀ ਹੋ ਗਈ ਸੀ। ਕਿਉਂਕਿ ਸ੍ਰੀ ਜੀਵਨ ਨਗਰ ਦੇ ਇਲਾਕੇ ਵਿੱਚ ਪਾਕਿਸਤਾਨ ਤੋਂ ਉੱਜੜ ਕੇ ਆਏ ਨਾਮਧਾਰੀ ਸਿੱਖਾਂ ਦੇ ਮੁੜ ਵਸੇਬੇ ਲਈ ਅਕਸਰ ਸਤਿਗੁਰੂ ਜਗਜੀਤ ਸਿੰਘ ਜੀ ਵੱਡੇ ਬਾਬਾ ਜੀ ਦੇ ਰੂਪ ਵਿੱਚ ਸ੍ਰ. ਅਵਤਾਰ ਸਿੰਘ ਝੱਬਰ ਅਤੇ ਪਟਵਾਰੀਆਂ ਤੇ ਮੁਹਤਬਰਾਂ ਨਾਲ ਜਲੰਧਰ ਆਏ ਰਹਿੰਦੇ ਸਨ। ਸ੍ਰ. ਅਮਰ ਸਿੰਘ ਹੁਰਾਂ ਦਾ ਘਰ ਕੂਕਿਆਂ ਦੀ ਛਉਣੀ ਬਣਿਆ ਰਹਿੰਦਾ। ਬਾਬਾ ਜੀ ਦੀ ਗੱਦੀ ਨਸ਼ੀਨੀ

ਤੋਂ ਬਾਅਦ ਗੂਹੜੀ ਪਛਾਣ ਤਾਂ ਸੀ ਹੀ, ਸ਼ਰਧਾ ਵੀ ਸੀ , ਸਿਦਕ ਵੀ ਸੀ ਤੇ ਸਤਿਕਾਰ ਵੀ। ਪਰ ਅਜਿਹੀ ਕਿਸੇ ਪ੍ਰੀਖਿਆ ਬਾਰੇ ਨਾ ਕਦੇ ਸੋਚਿਆ ਹੀ ਸੀ, ਨਾ ਕਦੇ ਕੋਈ ਨੌਬਤ ਆਈ ਤੇ ਨਾ ਕਦੇ ਮਨ ਵਿੱਚ ਹੀ ਆਇਆ ਸੀ।

ਪਰ ਅੱਜ ਸ੍ਰ. ਸਾਧੂ ਸਿੰਘ ਇਸ ਪ੍ਰੀਖਿਆ ਵਿੱਚ ਸ਼ਾਮਲ ਹੋ ਗਿਆ ਸੀ। ਸ੍ਰੀ ਭੈਣੀ ਸਾਹਿਬ ਪਹੁੰਚ ਕੇ ਸਤਿਗੁਰੂ ਜੀ ਦੇ ਚਰਨ ਪਰਸੇ, ਦਰਸ਼ਨ ਕੀਤੇ ਅਤੇ ਸੁਭਾਵਿਕ ਤੇ ਵਿਹਾਰਕ ਬਚਨ ਬਿਲਾਸ ਹੁੰਦੇ ਰਹੇ। ਸਤਿਗੁਰੂ ਜੀ ਇਕਦਮ ਗੰਭੀਰ ਹੋ ਗਏ ਤੇ ਬਚਨ ਕੀਤਾ-

"ਸ੍ਰ. ਸਾਧੂ ਸਿੰਘ ਜੀ ਨਿਤਨੇਮ ਤੋਂ ਬਾਅਦ ਮੈਨੂੰ ਮਿਲ ਕੇ ਵਾਪਸ ਜਾਇਓ। ਸ੍ਰ. ਸਾਧੂ ਸਿੰਘ ਹੁਰਾਂ ਸੁਭਾਵਿਕਤਾ ਵਿਖਾਉਂਦਿਆਂ ਸਹਿਜ ਸਤਬਚਨ ਕਹਿ ਦਿੱਤਾ ਪਰ ਸੁਆਮੀ ਦੀ ਵਲੋਂ ਕੀਤੀ ਗੱਲ ਦਾ ਜ਼ਿਕਰ ਤਾਂ ਕੀ ਕਰਨਾ ਸੀ ਇਸ਼ਾਰਾ ਮਾਤਰ ਵੀ ਨਹੀਂ ਕੀਤਾ। ਭਾਫ਼ ਵੀ ਨਾ ਕੱਢੀ।

ਨਿਤਨੇਮ ਉਪਰੰਤ ਕੀਰਤਨ ਹੋਇਆ, ਅਰਦਾਸ ਹੋਈ। ਸਤਿਗੁਰੂ ਜੀ ਆਪਣੇ ਡੇਰੇ ਆ ਗਏ। ਥੋੜ੍ਹੀ ਦੇਰ ਬਾਅਦ ਸ੍ਰ. ਸਾਧੂ ਸਿੰਘ ਜੀ ਸੁਪਤਨੀ ਸਮੇਤ ਆ ਹਾਜ਼ਰ ਹੋਏ। ਸਤਿਗੁਰੂ ਜੀ ਨੇ ਸੇਵਕ ਨੂੰ ਕੋਲ ਬੁਲਾ ਕੇ ਹੁਕਮ ਕੀਤਾ, "ਜਾਹ! ਅੰਡੀ ਦੀ ਇੱਕ ਸੁੱਚੀ ਚਾਦਰ ਲੈ ਕੇ ਆ।"

ਉਹਨਾਂ ਦਿਨਾਂ ਵਿੱਚ ਮਾਤਾ ਚੰਦ ਕੌਰ ਜੀ ਦਾ ਨਿਵਾਸ, ਸਤਿਗੁਰੂ ਰਾਮ ਸਿੰਘ ਵਲੋਂ ਸਥਾਪਤ ਕੀਤੇ ਸਦਾ-ਵਰਤ ਲੰਗਰ ਪਾਸ ਬਣੇ ਕਮਰਿਆਂ ਵਿੱਚ ਹੋਇਆ ਕਰਦਾ ਸੀ। ਸੇਵਕ ਭੱਜਾ ਭੱਜਾ ਗਿਆ ਅਤੇ ਮਾਤਾ ਜੀ ਤੋਂ ਅੰਡੀ ਦੀ ਸੁੱਚੀ ਚਾਦਰ ਲੈ ਸਤਿਗੁਰੂ ਜੀ ਦੀ ਸੇਵਾ ਵਿੱਚ ਆ ਹਾਜ਼ਰ ਹੋਇਆ। ਸਤਿਗੁਰੂ ਜੀ ਨੇ ਚਾਦਰ ਸ੍ਰ. ਸਾਧੂ ਸਿੰਘ ਹੁਰਾਂ ਦੇ ਹਵਾਲੇ ਕਰਦਿਆਂ ਹੁਕਮ ਕੀਤਾ, "ਇਹ ਸੁਆਮੀ ਸਰਬਾਨੰਦ ਹੁਰਾਂ ਨੂੰ ਮੇਰੇ ਵਲੋਂ ਪਹੁੰਚਾ ਦਿਓ।" ਚਾਦਰ ਲੈ ਕੇ ਵੀ ਸ੍ਰ. ਸਾਧੂ ਸਿੰਘ ਹੁਰੀਂ ਸੁਆਮੀ ਜੀ ਨਾਲ ਕੀਤੇ ਬਚਨ ਤੇ ਪੱਕੇ ਰਹੇ। ਫਿਰ ਵੀ ਨਾ ਕਿਹਾ ਕਿ ਚਾਦਰ ਸੁਆਮੀ ਜੀ ਵਲੋਂ ਮੰਗੀ ਗਈ ਸੀ। ਆਪ 'ਘਟ ਘਟ ਕੇ ਅੰਤਰ ਕੀ ਜਾਨਤ॥ ਭਲੇ ਬੁਰੇ ਕੀ ਪੀਰ ਪਛਾਨਤ॥' ਹੋ।

ਪੂਰੇ ਰਾਜ਼ ਨਾਲ ਚਾਦਰ ਲਿਆ ਕੇ ਜਲੰਧਰ ਪਹੁੰਚ ਸੁਆਮੀ ਜੀ ਦੇ ਹੱਥਾਂ ਵਿੱਚ ਥਮਾ ਦਿੱਤੀ। ਚਾਦਰ ਲੈ ਕੇ ਪਹਿਲਾਂ ਸੁਆਮੀ ਜੀ ਨੇ ਆਪਣਾ ਸੀਸ ਨਿਵਾਇਆ, ਫਿਰ ਅੱਖਾਂ ਨਾਲ ਲਾਈ, ਫਿਰ ਛਾਤੀ ਨਾਲ ਘੁੱਟ ਲਈ ਤੇ ਫਿਰ ਬੜੇ ਅਦਬ ਨਾਲ ਆਪਣੇ ਸਿਰ ਉੱਪਰ ਰੱਖ ਲਈ ਤੇ ਆਖਿਆ-

"ਸ੍ਰ. ਸਾਧੂ ਸਿੰਘ ਜੀ ਠੀਕ ਇਹ ਓਹੀਓ ਜੋਤ ਹੈ, ਰੂਹਾਨੀ ਤਾਕਤਾਂ ਵਾਲੀ,

ਭਰਿਆ ਹੋਇਆ ਭਾਂਡਾ, ਮੇਰੀ ਤਸੱਲੀ ਹੋ ਗਈ।"

ਇਹ ਕਥਾ ਵਾਰਤਾ ਸੁਣਾਉਂਦਿਆਂ ਸ੍ਰ. ਸਾਧੂ ਸਿੰਘ ਦਾ ਹਿਰਦਾ ਸਤਿਗੁਰੂ ਦੇ ਪਿਆਰ ਨਾਲ ਲਬਾਲਬ ਸੀ ਤੇ ਅੱਖਾਂ ਵੈਰਾਗ ਦੇ ਅੱਥਰੂਆਂ ਨਾਲ ਛਲਕਦੀਆਂ। ਆਖਿਆ, ਅਜਿਹਾ ਕੁਝ ਵੇਖ ਕੇ ਬੰਦਾ ਕਿਵੇਂ ਡੋਲ ਸਕਦਾ ਹੈ। ਇਹੀਓ ਵਜਹ ਹੈ ਕਿ ਜਦੋਂ ਉਤਪਨ ਹੋਏ ਅਸਾਧਾਰਨ ਹਾਲਾਤਾਂ ਕਾਰਨ, ਸਤਿਗੁਰੂ ਜੀ ਨੇ ਮੇਰੇ ਨਾਲ ਚੁੱਪ ਸਾਧ ਲਈ ਤਾਂ ਵੀ ਸਤਿਗੁਰੂ ਜਗਜੀਤ ਸਿੰਘ ਜੀ ਇੱਕ ਪਲ ਲਈ ਵੀ ਮੇਰੇ ਧਿਆਨ ਦੇ ਕੇਂਦਰ ਤੋਂ ਲਾਂਭੇ ਨਹੀਂ ਹੋਏ। ਮੈਂ ਸਤਿਗੁਰੂ ਜੀ ਨੂੰ ਯਾਦ ਕਰਕੇ ਉੱਚੀ ਉੱਚੀ ਰੋਂਦੇ ਰਹਿਣਾ, ਬਹੁੜੀਆਂ ਪਾਉਣੀਆਂ, ਦੁਹਾਈਆਂ ਦੇਣੀਆਂ ਕਿ ਕੋਈ ਬਿਧ ਬਣੇ, ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਨਮੁੱਖ ਜਾ ਸਕਾਂ।

ਭਲਾ ਸਤਿਗੁਰੂ ਜਗਜੀਤ ਸਿੰਘ ਜੀ ਵਰਗਾ ਕਿਸ ਨੇ ਹੋਣਾ ਹੈ।

ਸ੍ਰ. ਸਾਧੂ ਸਿੰਘ, ਜਲੰਧਰ

–ਵੇਰਵਾ : (ਬੀਤੇ ਦੀਆਂ ਪੈੜਾਂ)

*******

# ਸੁਨੇਂਗੇ ਤੋ ਵੁਹ ਭੀ ਹੋਂਗੇ ਪਰੇਸ਼ਾਨ

ਫਿਰੰਗੀ ਹਕੂਮਤ ਦੇ ਅਕਹਿ ਤੇ ਅਸਹਿ ਜ਼ੁਲਮ ਝੱਲਦਿਆਂ ਅਨੇਕਾਂ ਤਰ੍ਹਾਂ ਦੇ ਤਸੀਹੇ ਤੇ ਯਾਤਨਾਵਾਂ ਸਹਿ ਸਹਿ ਕੇ ਸ਼ਹੀਦੀਆਂ ਦੇ ਕੇ ਮਿਲ ਰਹੀ ਅਜ਼ਾਦੀ ਦਾ ਭਾਵੇਂ ਅਨੁਭਵ ਤੇ ਸੁਖਦ ਸਮਝਿਆ ਜਾ ਰਿਹਾ ਸੀ, ਪਰ ਦੇਸ਼ ਦੇ ਵੰਡਾਰੇ ਦੀਆਂ ਖਬਰਾਂ ਨੇ ਪੰਜ ਦਰਿਆਵਾਂ ਦੇ ਦੇਸ਼ ਪੰਜਾਬ ਦੇ ਬਾਸ਼ਿੰਦਿਆਂ ਦੇ ਮਨਾਂ ਵਿੱਚ ਇੱਕ ਚੀਸ, ਇੱਕ ਕੰਬਣੀ, ਇੱਕ ਝੁਨਝੁਨੀ ਛੇੜ ਦਿੱਤੀ ਸੀ। ਇਸੇ ਚੀਸ ਚੋਂ ਫਿਰ ਚੰਗਾੜੀਆਂ ਚੰਘਾਰੀਆਂ ਅਤੇ ਫਿਰਕੂ ਕਤਲੋਗਾਰਤ ਨੇ ਦਾਨਵਤਾ ਦਾ ਰੂਪ ਧਾਰ ਲਿਆ ਸੀ। ਇਸ ਫਿਰਕੂ ਤਾਂਡਵ ਨੇ ਨਰ-ਸੰਘਾਰ ਦੀਆਂ ਹੱਦਾਂ ਹੀ ਤੋੜ ਦਿੱਤੀਆਂ ਸਨ। ਪੰਜ ਦਰਿਆਵਾਂ ਦਾ ਪਾਣੀ ਤੇ ਧਰਤ ਲਹੂ ਰੰਗੇ ਹੋ ਗਏ ਸਨ।

ਬਹੁਤ ਸਾਰੇ ਬਾਸ਼ਿੰਦਿਆਂ ਨੇ ਮਜ਼ਹਬੀ ਕਾਰਨ ਕਰਕੇ ਇਸ ਨਵੀਂ ਵਾਹੀ ਲੀਕ ਨੂੰ ਟੱਪ ਲੈਣਾ ਹੀ ਆਪਣੇ ਆਪ ਨੂੰ ਮਹਿਫੂਜ਼ ਸਮਝਣ ਦਾ ਭੁਲੇਖਾ ਪਾਲ ਰੱਖਿਆ ਸੀ। ਜ਼ਰਾ ਠੰਢ-ਠੰਢੌਰਾ ਹੋਇਆ ਤਾਂ ਇਸ ਭੁਲੇਖੇ ਦੀ ਸਮਝ ਆਉਣ ਲੱਗੀ। ਮਨਾਂ ਵਿੱਚ ਪਾਲ ਰੱਖੇ ਵਹਿਮ ਦੇ ਬੱਦਲ ਛੰਡਣ ਲੱਗੇ। ਕਿਵੇਂ ਇਸ ਨਵੀਂ ਵਾਹੀ ਲੀਕ ਨੇ ਆਪਣਿਆਂ ਨੂੰ

ਆਪਣਿਆਂ ਤੋਂ, ਉਨ੍ਹਾਂ ਦੇ ਪਿਆਰ ਮੁਹੱਬਤ, ਸਨੇਹ-ਸਤਿਕਾਰ ਤੇ ਅਪਨੇਪਨ ਤੋਂ ਵਿਛੋੜ ਕੇ ਰੱਖ ਦਿੱਤਾ ਸੀ। ਆਪਣੀ ਕਿਰਤ, ਕਸਬ, ਘਰ-ਬਾਰ, ਸ਼ੌਕਾਂ ਦਾ ਰੁਲ-ਖੁਲ ਜਾਣਾ, ਇੱਕ ਅਜਿਹੀ ਪੀੜ ਸੀ, ਇੱਕ ਅਜਿਹਾ ਜ਼ਖਮ ਸੀ, ਜਿਸ ਨੂੰ '**ਕਰਕ ਕਰੇਜੇ ਮਾਹੀ**' ਜਾਂ '**ਲਾਗੀ ਹੋਇ ਸੁ ਜਾਨੈ ਪੀਰ**' ਕਹਿ ਕੇ ਸਮਝਿਆ ਜਾਂ ਸਮਝਾਇਆ ਜਾ ਸਕਦਾ ਸੀ।

ਅਜਿਹੀ ਪੀੜ ਬਹੁਤ ਸਾਰੇ ਕੋਮਲ ਭਾਵੀ ਉਹ ਸੰਗੀਤਕਾਰ ਵੀ ਹੰਢਾਅ ਰਹੇ ਸਨ, ਜਿਨ੍ਹਾਂ ਨੇ ਸ੍ਰੀ ਭੈਣੀ ਸਾਹਿਬ ਦੀ ਤਪੋ ਭੂਮੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੱਡੇ ਪ੍ਰਤਾਪ ਤੇ ਹਜ਼ੂਰੀ ਦਾ ਨਿੱਘ ਮਾਣਿਆ ਸੀ ਅਤੇ ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਦੀ ਦਇਆਲਤਾ, ਖੁਲ੍ਹਦਿਲੀ, ਮਿਲਾਪੜੇਪਨ, ਮੁਹੱਬਤਾਂ ਅਤੇ ਫਿਰਾਖ ਦਿਲੀ ਦਾ ਆਨੰਦ ਮਾਣਿਆ ਸੀ। ਇਹਨਾਂ ਵਿੱਚੋਂ ਹੀ ਇੱਕ ਸਨ ਮੌਲਵੀ ਫ਼ਜ਼ਲ ਮੁਹੰਮਦ, ਜੋ ਤੰਤੀ ਸਾਜ ਬਨਾਉਣ ਦੇ ਮਾਹਰ ਕਾਰੀਗਰ ਸਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇੱਛਾ ਅਤੇ ਸ੍ਰੀ ਭੈਣੀ ਸਾਹਿਬ ਦੇ ਕੀਰਤਨਕਾਰਾਂ ਤੇ ਗੁਰਮਤਿ ਵਿਦਿਆਲੇ ਦੇ ਸਿਖਿਆਰਥੀਆਂ ਦੀ ਲੋੜ ਮੁਤਾਬਕ ਸਾਜ ਤਿਆਰ ਕਰਿਆ ਕਰਦੇ ਸਨ। ਪਹਿਲੋਂ ਭਾਵੇਂ ਮੌਲਵੀ ਸਾਹਿਬ ਪਟਿਆਲੇ ਇਹ ਸਾਜ਼ ਤਿਆਰ ਕਰਿਆ ਕਰਦੇ ਸਨ ਪਰ ਬਾਅਦ ਵਿੱਚ ਵੱਡੇ ਬਾਬਾ ਜੀ ਦੇ ਸਨੇਹ ਸਤਿਕਾਰ ਅਤੇ ਨਿਕਟਤਾ ਨੇ ਮੌਲਵੀ ਸਾਹਿਬ ਨੂੰ ਸ੍ਰੀ ਭੈਣੀ ਸਾਹਿਬ ਹੀ ਖਿੱਚ ਲੈ ਆਂਦਾ ਸੀ। ਦੇਸ਼ ਦੇ ਵੰਡਾਰੇ ਦੀਆਂ ਖਬਰਾਂ ਨਾਲ ਮੌਲਵੀ ਸਾਹਿਬ ਦਾ ਮਨ ਡਾਵਾਂਡੋਲ ਹੋ ਰਿਹਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੌਲਵੀ ਸਾਹਿਬ ਨੂੰ ਨਿਸਚਿੰਤ ਰਹਿਣ ਨੂੰ ਭਾਵੇਂ ਕਹਿ ਦਿੱਤਾ ਸੀ ਪਰ ਆਪਣੇ ਸਕੇ ਸੰਬੰਧੀਆਂ ਅਤੇ ਸ਼ਰੀਕੇ-ਭਾਈਚਾਰੇ ਦੇ ਜ਼ੋਰ ਦੇਣ ਤੇ ਮੌਲਵੀ ਸਾਹਿਬ ਵੀ ਇਹ ਲੀਕ ਟੱਪ ਨਵੇਂ ਬਣੇ ਦੇਸ਼ ਪਾਕਿਸਤਾਨ ਜਾਣ ਦਾ ਫੈਸਲਾ ਕਰ ਲਿਆ ਸੀ।

ਪਰ ਸਮਾਂ ਬੀਤਣ ਨਾਲ ਬਿਰਹੋਂ-ਵਿਛੋੜੇ ਦੇ ਨਸ਼ਤਰਾਂ ਨੇ ਇਸ ਕੋਮਲਭਾਵੀ ਸੰਗੀਤ ਪ੍ਰੇਮੀ ਦਾ ਹਿਰਦਾ ਵਿੰਨ੍ਹ ਸੁੱਟਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਬ੍ਰਹਮਲੀਨ ਹੋ ਚੁੱਕੇ ਸਨ। ਇਸ ਇਲਾਹੀ ਤਖ਼ਤ ਤੇ ਸਤਿਗੁਰੂ ਜਗਜੀਤ ਸਿੰਘ ਜੀ ਸੁਭਾਇਮਾਨ ਸਨ। ਮੌਲਵੀ ਫ਼ਜ਼ਲ ਮੁਹੰਮਦ ਸਾਹਿਬ ਦੇ ਸੁਨੇਹੇ, ਖ਼ਤ-ਪੱਤਰ ਉਨ੍ਹਾਂ ਦੇ ਹਿਰਦੇ ਦੀ ਪੀੜਾ ਦਾ ਸਿਖਰ ਦਰਸਾ ਰਹੇ ਸਨ। ਇੱਕ ਖ਼ਤ ਮੌਲਵੀ ਸਾਹਿਬ ਦਾ ਦਰਦ-ਫ਼ਿਰਾਖ਼ ਦਾ ਵਿੰਨ੍ਹਿਆ, ਬੜੀ ਤੜਪ, ਤਾਂਘ ਤੇ ਸ਼ਰਧਾ ਭਰੇ ਲਫ਼ਜ਼ਾਂ ਦਾ ਲਿਖਿਆ, ਹਜ਼ੂਰ ਦੀ ਸੇਵਾ ਵਿੱਚ ਪਹੁੰਚਿਆ। ਇਵੇਂ ਜਾਪਦਾ ਸੀ ਮੌਲਵੀ ਫ਼ਜ਼ਲ ਮੁਹੰਮਦ ਸਾਹਿਬ ਦੀ ਬਿਰਹਾ-ਪੀੜਾ ਹੀ ਲਫ਼ਜ਼ ਬਣ ਖ਼ਤ ਤੇ ਲਿਖੇ ਗਏ ਸਨ। ਜਿਸ ਖ਼ਤ ਨੇ ਹਜ਼ੂਰ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਉਸੇ ਪਲ ਮੌਲਵੀ ਸਾਹਿਬ ਨੂੰ ਦਰਸ-ਦਿਦਾਰੇ ਦੇਣ ਲਈ ਮਜ਼ਬੂਰ ਕਰ ਦਿੱਤਾ, ਉਹ ਖ਼ਤ ਸੀ-

**ਲਾਹੌਰ, 10 ਅਗਸਤ 1961**

ਮੁਹਤਰ ਵਾਲੀਏ ਦੋ ਜਹਾਨ, ਬੇਅੰਤ ਪਾਤਸ਼ਾਹ ਜੀਓ
ਅਦਨਾ ਗੁਲਾਮ ਕਾ ਸਲਾਮ ਕਬੂਲ ਫੁਰਮਾਏਂ

ਅਰਸ਼ ਕੁਰਸ਼ ਦੇ ਮਾਲਕ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਅਜਲੀ ਤਖਤ ਦੇ ਜਾ ਕੇ ਜਲਵਾ-ਫਰੋਸ ਹੋ ਗਏ ਹਨ। ਹੁਣ ਤੁਸੀਂ ਆ ਕੇ ਗਰੀਬ ਦੀ ਸਾਰ ਲਵੋ ਜੀ। ਜਦੋਂ ਤੋਂ ਸ੍ਰੀ ਭੈਣੀ ਸਾਹਿਬ ਤੋਂ ਆਇਆ ਹਾਂ, ਮੱਛੀ ਵਾਂਗ ਤੜਪ ਰਿਹਾ ਹਾਂ। ਨਾ ਦਿਨੇ ਨੀਂਦ ਆਉਂਦੀ ਹੈ ਨਾ ਰਾਤ, ਲਹੌਰ ਦੀਆਂ ਗਲੀਆਂ ਵੱਢ ਵੱਢ ਖਾਂਦੀਆਂ ਹਨ। ਖਾਣਾ ਪੀਣਾ ਕੁਝ ਵੀ ਚੰਗਾ ਨਹੀਂ ਲੱਗਦਾ। ਮੇਰੀ ਹਾਲਤ ਉਸ ਸੱਪ ਵਰਗੀ ਹੈ, ਜਿਸਦੀ ਮਣੀ ਗੁਆਚ ਗਈ ਹੋਵੇ।

ਮਿਹਰਬਾਨ ਜੀਓ! ਮੇਰੇ ਅੰਦਰ ਹਿਜ਼ਰ ਦਾ ਨਾਗ ਫੁੰਕਾਰੇ ਮਾਰ ਰਿਹਾ ਹੈ। ਸੀਨੇ ਵਿੱਚ ਦਰਦ ਫਿਰਾਕ ਹੈ, ਭਾਂਬੜ ਮੱਚ ਰਹੇ ਹਨ। ਇਹ ਲੂੰਬੇ ਲਹੌਰ ਨੂੰ ਸਾੜ ਕੇ ਸੁਆਹ ਕਰ ਦੇਣਗੇ। ਹੱਡੀਆਂ ਭਸਮ ਹੋ ਰਹੀਆਂ ਹਨ, ਲਹੂ ਉਬਾਲੇ ਖਾ ਰਿਹਾ ਹੈ, ਦਿਮਾਗ ਵੀ ਟਿਕਾਣੇ ਨਹੀਂ ਰਿਹਾ। ਮਾਸ ਕਬਾਬ ਵਾਂਗ ਭੁੱਜ ਰਿਹਾ ਹੈ, ਪਾਗਲਾਂ ਵਾਂਗ ਟੱਕਰਾਂ ਮਾਰਨ ਨੂੰ ਜੀਅ ਕਰਦਾ ਹੈ। ਚੰਗਾ ਹੁੰਦਾ ਜੇ ਉੱਥੇ ਹੀ ਪ੍ਰਾਣ ਪੰਖੇਰੂ ਉਡ ਜਾਂਦੇ। ਜ਼ਿੰਦਗੀ ਦਾ ਕੀ ਸੁਆਦ, ਜਿਸ ਨੂੰ ਮਹਿਬੂਬ ਦੇ ਦਰਸ਼ਨ ਵੀ ਨਸੀਬੀਂ ਨਾ ਹੋਣ। ਸੱਸੀ, ਪੁੰਨੂ ਪੁੰਨੂ ਕਰਦੀ ਥਲਾਂ ਵਿੱਚ ਝੁਲਸ ਮੋਈ, ਸੋਹਣੀ ਮਹੀਂਵਾਲ ਮਹੀਂਵਾਲ ਕੂਕਦੀ ਝਨਾਂ ਦੀਆਂ ਲਹਿਰਾਂ ਵਿੱਚ ਗੁਆਚ ਗਈ, ਮੈਂ ਕਿਹੜੇ ਖੂਹ ਵਿੱਚ ਡੁੱਬ ਮਰਾਂ।

ਕੋਈ ਭੈਣ ਭਰਾ, ਦੋਸਤ ਮਿੱਤਰ ਗ਼ਮ ਨੂੰ ਵੰਡ ਨਹੀਂ ਸਕਦਾ। ਅੱਲ੍ਹਾ ਤਾਲਾ ਇਨ੍ਹਾਂ ਲੀਡਰਾਂ ਨੂੰ ਮੱਤ ਦਿੰਦਾ, ਜਿਨ੍ਹਾਂ ਵਸਦਾ ਰਸਦਾ ਦੇਸ਼ ਉਜਾੜਿਆ। ਭਰਾ ਨਾਲੋਂ ਭਰਾ ਵੱਖ ਕੀਤਾ, ਇਹ ਲੀਕਾਂ ਪਾਈਆਂ, ਇਹ ਪਾਣੀ ਵੰਡੇ।

ਮਿਹਰਬਾਨ ਜੀਓ! ਸ੍ਰੀ ਭੈਣੀ ਸਾਹਿਬ ਦੀ ਧਰਤੀ ਫਰਦੋਸ ਹੈ, ਉੱਥੇ ਫਰਿਸ਼ਤੇ ਵੱਸਦੇ ਹਨ ਪਰ ਮੈਂ ਗ਼ਮਾਂ ਦੇ ਬੱਦਲਾਂ ਵਿੱਚ ਘਿਰਿਆ ਝੋਰੇ ਝੁਰ ਰਿਹਾ ਹਾਂ। ਹਸਰਤਾਂ ਦੀ ਕਾਲੀ ਬੋਲ਼ੀ ਰਾਤ ਸਿਖਰ ਤੇ ਹੈ। ਤੁਸੀਂ ਇੱਕ ਕਿਰਨ ਰੋਸ਼ਨੀ ਦੀ ਬਖਸ਼ਿਸ਼ ਕਰੋ। ਹੇ ਮਿਹਰਬਾਨ ਜੀਓ!

**ਮੁਝ ਕੋ ਤੂਫਾਨੇ ਗ਼ਮ ਸੇ ਬਚਾ ਲੋ**
**ਗਿਰ ਰਹਾਂ ਹੂੰ ਮੁਝੇ ਤੁਮ ਸੰਭਾਲੋ।**
**ਆਪ ਕਾ ਹੀ ਹੂੰ ਮੈਂ ਨਾਮਲੇਵਾ,**
**ਹੋ ਰਹੀ ਹੈ ਮੇਰੀ ਖਸਤਾ ਹਾਲੀ,**
**ਮੇਰੇ ਸੀਨੇ ਮੇਂ ਅਨਵਰ ਭਰ ਦੋ,**

**ਏਕ ਨਜ਼ਰ ਆਪਣਾ ਜਲਵਾ ਦਿਖਾਓ।**
**ਇਤਨਾ ਕਰ ਦੋ ਕਰਮ ਅਬ ਤੋ ਖ਼ੁਦਾਰਾ,**
**ਮੇਰੇ ਆਕਾ, ਗਰੀਬੋਂ ਕੇ ਵਾਲੀ,**
**ਹਰ ਮਰਜ਼ ਕੇ ਮਰੀਜ਼ੋਂ ਕੀ ਦਵਾ ਹੈ,**
**ਖਾਕ–ਏ–ਭੈਣੀ ਸੀਨੇ ਸੇ ਲਗਾ ਲੀ।**

ਹਜ਼ੂਰ ਅਨਵਰ ! ਗ਼ੁਲਾਮ ਦੀਆਂ ਲੱਤਾਂ ਕਬਰਾਂ ਵਿੱਚ ਹਨ, ਪਤਾ ਨਹੀਂ ਕਿਸ ਵਕਤ ਅਜਰਾਈਲ ਦਾ ਫਰਿਸ਼ਤਾ ਆ ਕੇ ਇਸ ਨਾ–ਚੀਜ਼ ਨੂੰ ਜ਼ਿੰਦਗੀ ਦੀ ਸਾਹਿਲ ਤੋਂ ਧੱਕਾ ਦੇ ਕੇ ਫਨ੍ਹਾ ਦੇ ਸਮੁੰਦਰ ਵਿੱਚ ਧਕੇਲ ਜਾਵੇ। ਮੈਂ ਇਹ ਵੀ ਸਮਖਦਾ ਹਾਂ ਕਿ ਆਪ ਦੇ ਦਰਬਾਰ ਵਿੱਚ ਅਹਿਲੇ–ਦੌਤ ਅਪਨੇ ਅਪਨੇ ਦੌਲਤਖਾਨੇ ਵਿੱਚ ਕਦਮ–ਰੰਜ਼ਾਂ ਫੁਰਮਾਨ ਖਾਤਰ, ਇਲਤਜਾਹ ਕਰਨ ਵਾਲਿਆਂ ਦਾ ਤਾਂਤਾ ਲੱਗਾ ਹੋਵੇਗਾ। ਮੈਂ ਵੀ ਆਪ ਦੇ ਦਰਬਾਰ ਦਾ ਕੁੱਤਾ ਹਾਂ। ਨਾ–ਚੀਜ਼ ਵਾਸਤੇ ਇੱਕ ਵਾਰ ਤਾਂ ਵਕਤ ਕੱਢੋ, ਬਰਾਏ ਨਿਵਾਜ਼ਿਸ਼, ਇੱਕ ਵਾਰ ਕਦਮ ਰੰਜਾ ਫੁਰਮਾ ਜਾਓ। ਮੇਰੀ ਖਸਤਾ ਹੱਡੀਆਂ ਸਫ਼ਰ ਨਹੀਂ ਕਰ ਸਕਦੀਆਂ। ਇਸ ਅਲਫ਼ਾਜ਼ ਨੂੰ ਕਬੂਲ ਫੁਰਮਾਓ ਤੇ ਦੀਦ ਦਾ ਜਾਮ ਪਿਲਾ ਜਾਓ। ਮੈਂ ਅਜ਼ਲ ਦੇ ਫਰਿਸ਼ਤਿਆਂ ਨੂੰ ਕੁਝ ਸਮਾਂ ਹੋਰ ਗੁਜ਼ਾਰਨ ਵਾਸਤੇ ਆਖਦਾ ਰਹਿੰਦਾ ਹਾਂ।

**ਨਾ ਛੇੜੋ ਨਹਿਦ ਮੇਂ ਨਕੀਰੋ ਹਮ ਕੋ**
**ਗ਼ਮੇ ਹਿਜ਼ਰ ਕੇ ਹਮ ਸਤਾਏ ਹੂਏ ਹੈਂ।**
**ਹੇ ਕਾਸਿਦ**
**ਮੇਰੀ ਪਰੇਸ਼ਾਨੀਆਂ ਨਾ ਉਨ ਸੇ ਕਹਿਨਾ**
**ਸੁਨੇਂਗੇ ਤੋ ਵੁਹ ਭੀ ਪਰੇਸ਼ਾਨ ਹੋਂਗੇ।**
**ਤਮਾਮ ਜੁਦ**
**ਆਪ ਦਾ ਖਾਦਿਮ**
**ਫ਼ਜ਼ਲ ਮੁਹੰਮਦ**
**ਲਹੌਰ**

ਅਜਿਹਾ ਦਰਦ ਰਿਝਾਣਾ ਖ਼ਤ ਪੜ੍ਹ ਕੇ ਕੌਣ ਰੁਕ ਸਕਦਾ ਹੈ, ਤੇ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਵੀ ਹੋਰ ਉਡੀਕ ਨਾ ਹੋਈ ਤੇ 15 ਸਤੰਬਰ 1961 ਨੂੰ ਅੰਮ੍ਰਿਤਸਰ ਦੇ ਸ਼ਹੀਦਾਂ ਦਾ ਮੇਲਾ ਅੰਮ੍ਰਿਤਸਰ ਧਰਮਸ਼ਾਲਾ ਵਿਖੇ ਹੋਇਆ। 16 ਸਤੰਬਰ ਸਵੇਰੇ ਆਸਾ ਦੀ ਵਾਰ ਦਾ ਭੋਗ ਪਾ ਅਰਦਾਸ ਕਰ ਲਹੌਰ ਨੂੰ ਰਵਾਨਾ ਹੋਏ। ਸ੍ਰ. ਗੁਰਦੇਵ ਸਿੰਘ ਕਾਰ ਡਰਾਈਵ ਕਰ ਰਹੇ ਸਨ। ਸਤਿਗੁਰੂ ਜੀ ਨੇ ਪੰਡਿਤ ਗੋਪਾਲ ਸਿੰਘ ਜੀ ਨੂੰ ਵੀ ਨਾਲ ਚੱਲਣ ਦਾ ਮਾਣ

ਬਖਸ਼ਿਆ। ਵਾਘੇ ਬਾਰਡਰ ਤੇ ਮੌਲਵੀ ਸਾਹਿਬ ਦਾ ਬੇਟਾ ਸ਼ੇਰ ਮੁਹੰਮਦ ਅਗਲਵਾਂਡੀ ਸੁਆਗਤ ਵਾਸਤੇ ਪੁੱਜਾ ਹੋਇਆ ਸੀ। ਹਜ਼ੂਰ ਤਕਰੀਬਨ ਬਾਰਾਂ ਕੁ ਵਜੇ ਲਹੌਰ ਪੁੱਜੇ। ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਸ੍ਰੀ ਭੈਣੀ ਸਾਹਿਬ ਰਹਿੰਦੇ ਰਹੇ ਅਤੇ ਪਾਕਿਸਤਾਨ ਚਲੇ ਗਏ ਰਾਗੀ ਰਬਾਬੀ ਦਰਸ਼ਨਾਂ ਨੂੰ ਆਏ। ਪ੍ਰਸਿੱਧ ਪਖਾਵਜੀ ਭਾਈ ਨਸੀਰ ਅੰਮ੍ਰਿਤਸਰੀ, ਸਤਿਗੁਰੂ ਜੀ ਦੇ ਸੰਗੀਤ ਉਸਤਾਦ ਭਾਈ ਤਾਬਾ ਜੀ, ਰਬਾਬੀ ਕੀਰਤਨਕਾਰ ਭਾਈ ਸੁਹਣਾ, ਭਾਈ ਸੰਦਲ ਦਰਸ਼ਨਾਂ ਨੂੰ ਆਏ। ਸਭਨਾਂ ਨੂੰ 50-50 ਰੁਪਏ ਨਗਦ ਅਤੇ ਇੱਕ ਇੱਕ ਗਰਮ ਚਾਦਰ ਦੇ ਕੇ ਸਨਮਾਨ ਸਤਿਕਾਰ ਬਖਸ਼ਿਆ। ਪਟਵਾਰੀ ਰਾਮਚੰਦ ਵੀ ਆਇਆ, ਉਸ ਦਾ ਵੀ ਇਵੇਂ ਮਾਣ ਸਤਿਕਾਰ ਕੀਤਾ ਗਿਆ।

ਪਾਤਸ਼ਾਹ ਜੀ ਦੀਆਂ ਨਜ਼ਰਾਂ ਮੌਲਵੀ ਫ਼ਜ਼ਲ ਮੁਹੰਮਦ ਸਾਹਿਬ ਨੂੰ ਢੂੰਡ ਰਹੀਆਂ ਸਨ। ਹਜ਼ੂਰ ਨੇ ਮੌਲਵੀ ਸਾਹਿਬ ਦੇ ਸਪੁੱਤਰ ਸ਼ੇਰ ਮੁਹੰਮਦ ਨਾਲ ਨਿਗਾਹਾਂ ਮਿਲਾਈਆਂ ਤਾਂ ਸ਼ੇਰ ਮੁਹੰਮਦ ਹਥ ਜੋੜ ਆਖਣ ਲੱਗਾ- ਹਜ਼ੂਰ ਅੱਬਾ ਜਾਨ ਕਹਿੰਦੇ ਸੀ ਮੈਂ ਇਸ਼ਨਾਨ ਕਰਕੇ ਹਜ਼ੂਰ ਦੇ ਦਰਸ਼ਨਾਂ ਨੂੰ ਆਉਣਾ ਹੈ, ਆਉਂਦੇ ਹੀ ਹੋਣਗੇ। ਏਨੀ ਦੇਰ ਨੂੰ ਮੌਲਵੀ ਫ਼ਜ਼ਲ ਮੁਹੰਮਦ ਆਪਣੇ ਸਹਾਇਕ ਦਾ ਮੋਢਾ ਥੰਮੀ ਅੰਦਰ ਪ੍ਰਵੇਸ਼ ਹੋਏ। ਮੌਲਵੀ ਸਾਹਿਬ ਨੂੰ ਨੇਤ੍ਰਹੀਣ ਵੇਖ ਸਤਿਗੁਰੂ ਜੀ ਦਾ ਤਰਾਹ ਨਿਕਲ ਗਿਆ, ਭੱਜ ਕੇ ਮੌਲਵੀ ਸਾਹਿਬ ਨੂੰ ਗਲਵੱਕੜੀ 'ਚ ਲੈ ਲਿਆ ਤੇ ਸਹਾਰਾ ਦੇ ਕੇ ਅੰਦਰ ਲੈ ਆਏ। ਹਜ਼ੂਰ ਆਖਣ ਲੱਗੇ-

"ਮੌਲਵੀ ਸਾਹਿਬ ਇਹ ਕਦੋਂ ਵਾਪਰਿਆ.....? ਤੁਸਾਂ ਮੈਨੂੰ ਦੱਸਿਆ ਵੀ ਨਹੀਂ.....?

ਦੱਸਦੇ ਮੈਂ ਤੁਹਾਡੀਆਂ ਅੱਖਾਂ ਦਾ ਇਲਾਜ਼ ਕਰਵਾਉਂਦਾ, ਕਿਸੇ ਚੰਗੇ ਡਾਕਟਰ ਨੂੰ ਵਿਖਾਉਂਦਾ, ਇੱਥੇ ਨਹੀਂ ਤਾਂ ਵਿਦੇਸ਼ ਵਿੱਚ ਬਥੇਰੇ ਡਾਕਟਰ ਨੇ ਅੱਖਾਂ ਦੇ ਉਨ੍ਹਾਂ ਨੂੰ ਵਿਖਾਉਂਦੇ, ਉਨ੍ਹਾਂ ਤੱਕ ਪਹੁੰਚ ਕਰਦੇ, ਤੁਸੀਂ ਗੱਲ ਤੇ ਕਰਦੇ।"

120 ਸਾਲ ਨੂੰ ਪੁੱਜੇ ਮੌਲਵੀ ਸਾਹਿਬ ਕੋਲ ਹਉਕੇ ਸਨ, ਸਿਸਕੀਆਂ ਸਨ, ਅੱਥਰੂ ਸਨ। ਆਪਣੇ ਹੱਥਾਂ ਵਿੱਚ ਹਜ਼ੂਰ ਦੇ ਚਰਨ ਫੜੀਂ ਅੱਥਰੂਆਂ ਨਾਲ ਧੋ ਛੱਡੇ। ਪਾਤਸ਼ਾਹ ਜੀ ਨੇ ਕੰਡ ਤੇ ਥਾਪੜਾ ਦੇ ਕੇ ਹੌਂਸਲਾ ਦਿੱਤਾ। ਆਪਾ ਸੰਭਾਲਦੇ ਮੌਲਵੀ ਸਾਹਿਬ ਘਸਿਆਈ ਅਵਾਜ਼ ਵਿੱਚ ਬੋਲ ਰਹੇ ਸਨ।

**ਮੇਰੀ ਪਰੇਸ਼ਾਨੀਆਂ ਨਾ ਉਨ ਸੇ ਕਹਿਨਾ**
**ਸੁਨੇਂਗੇ ਤੋ ਵੁਹ ਭੀ ਹੋਂ ਗੇ ਪਰੇਸ਼ਾਨ**

ਫਿਰ ਜਿਵੇਂ ਮੌਲਵੀ ਸਾਹਿਬ ਦੇ ਰੋਮ ਰੋਮ ਚੋਂ ਅੱਖਾਂ ਫੁੱਟ ਪਈਆਂ ਹੋਣ, ਜਿਵੇਂ ਦਰਸ-ਪਿਆਸਾ ਰੋਮ ਰੋਮ ਦਰਸ਼ਨ ਰੂਪ ਹੋ ਗਿਆ ਹੋਏ। ਕਦੇ ਉਹ ਸਤਿਗੁਰੂ ਜੀ ਨੂੰ

ਗਲਵੱਕੜੀ ਪਾਵੇ, ਕਦੇ ਚਰਨ ਛੁਹਵੇ, ਸਿਰ ਤੋਂ ਪੈਰਾਂ ਤੀਕ ਉਸ ਸਤਿਗੁਰੂ ਜੀ ਨੂੰ ਟੋਹ ਟੋਹ ਕੇ ਵੇਖਿਆ, ਮੋਢੇ ਤੇ ਕੂਹਣੀ, ਵੱਖੀ ਤੇ ਫੇਰ ਲੱਕ ਵੱਲ ਹੱਥ ਫੇਰਦਿਆਂ ਉਹ ਆਖੇ, ਅਹਿ ਤਾਂ ਹੋ ਗਈ ਮੀਮ, ਅਹਿ ਬਣ ਗਈ ਹੇ, ਅਹਿ ਫਿਰ ਮੀਮ ਤੇ ਦਾਲ। ਬਣ ਗਿਆ ਨਾ ਮੁਹੰਮਦ। ਉਂਝ ਭਾਵੇਂ ਮੁਸਲਮਾਨ ਕਿਸੇ ਨੂੰ ਮੁਹੰਮਦ ਦੇ ਤੁਲ ਨਹੀਂ ਮੰਨਦੇ ਪਰ ਮੌਲਵੀ ਫ਼ਜ਼ਲ ਮੁਹੰਮਦ ਤੇ ਮੁਸਲਮਾਨਾਂ ਤੋਂ ਜ਼ਰਾ ਉਚੇਰਾ ਹੋ ਗਿਆ ਸੀ। ਏਸੇ ਲਈ, ਉਸਦੇ ਮਨ ਮਸਤਕ ਵਿੱਚ ਕੋਈ ਮਜ਼ਹਬੀ ਵੱਟਾਂ-ਬੰਨੇ ਨਹੀਂ ਸਨ ਰਹਿ ਗਏ।

ਫਿਰ ਮੌਲਵੀ ਫਜ਼ਲ ਮੁਹੰਮਦ ਨੇ ਆਪਣੇ ਪੁੱਤਰ ਸ਼ੇਰ ਮੁਹੰਮਦ ਨੂੰ ਅਵਾਜ਼ ਮਾਰੀ। ਸ਼ੇਰ ਮੁਹੰਮਦ, ਮੌਲਵੀ ਸਾਹਿਬ ਦੁਆਰਾ ਬਣਾਇਆ ਇੱਕ ਦਿਲਰੁਬਾ ਲੈ ਆਇਆ ਅਤੇ ਆਪਣੇ ਅੱਬਾ ਦੇ ਹੱਥਾਂ 'ਚ ਥਮਾ ਦਿੱਤਾ। ਮੌਲਵੀ ਸਾਹਿਬ ਨੇ ਉਹ ਦਿਲਰੁਬਾ ਹਜ਼ੂਰ ਨੂੰ ਭੇਟ ਕਰਦਿਆਂ ਆਖਿਆ-ਇਹ ਮੈਂ ਵੱਡੀ ਰੀਝ ਨਾਲ ਤੁਸਾਂ ਲਈ ਆਪਣੇ ਹੱਥੀਂ ਬਣਾਇਆ ਹੈ, ਮੇਰੀ ਆਖਰੀ ਨਿਸ਼ਾਨੀ ਆਪ ਜੀ ਦੀ ਭੇਟ ਹੈ, ਪ੍ਰਵਾਨ ਕਰਿਓ।

ਅਕਸਰ ਇਹ ਦਿਲਰੁਬਾ ਜਦੋਂ ਹਜ਼ੂਰ ਨੇ ਸੁਰ ਕਰਕੇ ਆਪਣੇ ਮੋਢੇ ਨਾਲ ਲਾਉਣਾ ਤੇ ਗਜ ਫੇਰਨ ਲੱਗਿਆ ਇਹ ਲਾਈਨਾਂ ਗੁਣਗੁਣਾਉਣੀਆਂ-

**ਮੇਰੀ ਪਰੇਸ਼ਾਨੀਆਂ ਨਾ ਉਨ ਸੇ ਕਹਿਨਾ**
**ਸੁਨੇਂਗੇ ਤੋ ਵੁਹ ਭੀ ਹੋਂਗੇ ਪਰੇਸ਼ਾਨ**

ਵੇਰਵਾ : ਸਤਿਗੁਰੂ ਦੀ ਦੇ ਬਚਨ
ਫਜ਼ਲ ਮੁਹੰਮਦ ਦੀ ਚਿੱਠੀ
ਸ੍ਰ. ਗੁਰਦੇਵ ਸਿੰਘ ਮਾਂਗਟ ਦੀ ਡਾਇਰੀ

*******

# ਜੇ ਤੂੰ ਮਿੱਤਰ ਅਸਾਡੜਾ

11 ਜੂਨ 1980 ਦੀ ਤਪਦੀ ਦੁਪਹਿਰ ਤਨ ਬਦਨ ਲੂਹ ਰਹੀ ਸੀ ਪਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਸ੍ਰੀ ਭੈਣੀ ਸਾਹਿਬ ਦੇ ਹਰੀ ਮੰਦਰ ਵਿੱਚ ਬੈਠੀਆਂ ਸੰਗਤਾਂ ਆਤਮਿਕ ਸੁੱਖ ਅਤੇ ਮਾਨਸਿਕ ਠੰਢਕ ਦਾ ਅਨੁਭਵ ਕਰ ਰਹੀਆਂ ਸਨ। ਰੱਬੀ ਦਰਬਾਰ ਵਿੱਚ ਰੱਬੀ ਨਾਮ ਦਾ ਸਿਮਰਨ ਕਰ ਰਹੀਆਂ ਸੰਗਤਾਂ ਨਾਲ ਹਰੀ ਮੰਦਰ ਲਬਾ-ਲਬ ਸੀ। ਨਿਤਨੇਮ ਸਮਾਪਤੀ ਦਾ ਅਰਦਾਸਾ ਹੋਇਆ, ਰਾਗੀਆਂ ਸਾਜ਼ ਸੁਰ ਕੀਤੇ। ਦਿਲਰੁਬਾ ਤੇ ਗਜ ਫਿਰਦਿਆਂ ਹੀ ਸੁਰੀਲੀਆਂ ਧੁਨਾਂ ਨਾਲ ਵਾਯੂ ਮੰਡਲ ਰੱਬੀ ਰੰਗ ਵਿੱਚ ਰੰਗਿਆ ਗਿਆ। ਰਾਗੀਆਂ ਸ਼ਬਦ ਦੀ ਟੇਕ ਚੁੱਕੀ-

**ਜੇ ਤੂ ਮਿਤ੍ਰੁ ਅਸਾਡੜਾ ਹਿਕ ਭੋਰੀ ਨਾ ਵੇਛੋੜਿ॥**

ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਬੈਠੀਆਂ ਸੰਗਤਾਂ ਮੰਤਰ-ਮੁਗਧ ਹੋਈਆਂ ਕੀਰਤਨ ਦਾ ਆਨੰਦ ਮਾਣ ਰਹੀਆਂ ਸਨ, ਜਿਵੇਂ ਇਹ ਸ਼ਬਦ ਉਨ੍ਹਾਂ ਦੇ ਮਨ ਦੀ ਵੇਦਨਾ ਹੀ ਵਿਅਕਤ ਕਰ ਰਿਹਾ ਹੋਵੇ।

ਹਜ਼ੂਰ ਵਿੱਚ ਵਿੱਚ ਅਰਜ਼ਾਂ ਰੂਪੀ ਆਏ ਅਰਜ਼ ਪੱਤਰ ਪੜ੍ਹ ਰਹੇ ਸਨ ਅਤੇ ਉਨ੍ਹਾਂ ਤੇ ਆਪਣੇ ਹਸਤ ਕੰਵਲਾਂ ਨਾਲ ਪਵਿੱਤਰ ਆਦੇਸ਼ ਲਿਖਣ ਦੀ ਬਖਸ਼ਿਸ਼ ਕਰ ਰਹੇ ਸਨ। ਇੱਕ ਪੁਰਾਣਾ ਜਿਹਾ ਕਾਗਜ਼, ਜਿਸ ਤੇ ਚਾਰ ਕੁ ਸਤਰਾਂ ਲਿਖੀਆਂ ਹੋਈਆਂ ਸਨ, ਹਜ਼ੂਰ ਨੇ

ਆਪਣੇ ਹਸਤ ਕੰਵਲਾਂ ਵਿੱਚ ਲਿਆ। ਪੜ੍ਹਦਿਆਂ ਪਾਤਸ਼ਾਹ ਜੀ ਇਕ ਦਮ ਗੰਭੀਰ ਹੋ ਗਏ। ਫਿਰ ਖ਼ਤ ਤਹਿ ਕੀਤਾ ਤੇ ਆਪਣੇ ਜਾਮੇ ਦੀ ਜੇਬ ਵਿੱਚ ਸੰਭਾਲ ਲਿਆ। ਉਂਝ ਇਵੇਂ ਅਕਸਰ ਬਹੁਤ ਘੱਟ ਹੀ ਹੁੰਦਾ ਹੈ। ਜ਼ਰੂਰ ਇਹ ਕਿਸੇ ਖਾਸ ਜਾਂ ਸ਼ਰਧਾਵਾਨ ਸਿੱਖ ਦੀ ਵੇਦਨਾ ਹੀ ਹੋਵੇਗੀ।

ਕੀਰਤਨ ਦੀ ਸਮਾਪਤੀ ਹੋਈ। ਅਰਦਾਸ ਕੀਤੀ ਗਈ, ਹਜ਼ੂਰ ਛੋਹਲੇ ਕਦਮੀਂ ਕੋਠੀ ਵਿੱਚ ਆ ਗਏ। ਚੁੱਪ ਚਾਪ ਸਹਿਜ ਨਾਲ ਬਿਨਾ ਕਿਸੇ ਨੂੰ ਦੱਸਿਆਂ, ਬਿਨਾ ਕੁਝ ਆਖਿਆਂ ਕੁਝ ਵਸਤਾਂ ਇਕੱਤਰ ਕਰਨੀਆਂ ਸ਼ੁਰੂ ਕੀਤੀਆਂ।

ਮਨ ਦੀ ਬਿਹਬਲਤਾ ਅਤੇ ਚਿਹਰੇ ਦੀ ਗੰਭੀਰਤਾ ਦੱਸ ਰਹੀ ਸੀ ਕਿ ਖੀਸੇ ਵਿੱਚ ਸੰਭਾਲਿਆ ਖ਼ਤ ਕੋਈ ਆਮ ਨਹੀਂ-ਡਾਢਾ ਖਾਸ ਏ।

ਸਚੁਮੱਚ ਇਹ ਖ਼ਤ ਖਾਸ ਹੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਇੱਕ ਸ਼ਰਧਾਵਾਨ ਕੀਰਤਨਕਾਰ ਨੇ ਇੱਕ ਖੇਸ ਤੇ ਦੋ ਕਛਹਿਰਿਆਂ ਦੀ ਮੰਗ ਕੀਤੀ ਸੀ।

ਸਿੱਖ ਦੀ ਵੇਦਨਾ ਹਜ਼ੂਰ ਦੇ ਹਿਰਦੇ ਦੀਆਂ ਗਹਿਰਾਈਆਂ ਤੱਕ ਜਾ ਲੱਗੀ ਸੀ।

ਜਿਵੇਂ ਕਿਵੇਂ ਰਾਤ ਗੁਜ਼ਰੀ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੋਇਆ। ਅਰਦਾਸ ਉਪਰੰਤ ਸੇਵਕਾਂ ਨੂੰ ਤਿਆਰੀ ਦਾ ਹੁਕਮ ਦੇਂਦਿਆਂ ਹਜ਼ੂਰ ਛੋਹਲੇ ਕਦਮੀਂ ਆਪਣੇ ਨਿਵਾਸ ਵੱਲ ਪਧਾਰੇ।

ਗੁਰੂ ਕਾ ਡਰਾਈਵਰ ਕਾਰ ਲੈ ਆਣ ਹਾਜ਼ਰ ਹੋਇਆ। ਹਜ਼ੂਰੀ ਸੇਵਕ ਮਹਿੰਦਰ ਸਿੰਘ ਪੂਰਬਾ ਜੀ ਨੂੰ ਇਕੱਤਰ ਕੀਤਾ ਸਮਾਨ ਗੱਡੀ ਦੀ ਡਿੱਗੀ ਵਿੱਚ ਰੱਖਣ ਦਾ ਹੁਕਮ ਹੋਇਆ। ਪਾਤਸ਼ਾਹ ਜੀ ਕਾਰ ਦੀ ਅਗਲੀ ਸੀਟ ਤੇ ਬਿਰਾਜਮਾਨ ਹੋਏ। ਨਿੱਜੀ ਸਕੱਤਰ ਸੰਤ ਤਰਸੇਮ ਸਿੰਘ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਪਿਛਲੀਆਂ ਸੀਟਾਂ ਤੇ ਬੈਠ ਗਏ। ਹੁਕਮ ਹੋਇਆ-

ਸਮਰਾਲੇ......।

ਸਤਿਬਚਨ ਜੀ ਕਹਿ ਕੇ ਡਰਾਈਵਰ ਨੇ ਕਾਰ ਤੋਰ ਲਈ। ਕਾਰ ਨੇ ਰਫਤਾਰ ਫੜੀ, ਕੁਝ ਕੁ ਮਿੰਟਾਂ ਵਿੱਚ ਹੀ ਕਾਰ ਸਮਰਾਲੇ ਪਹੁੰਚ ਗਈ। ਡਰਾਈਵਰ ਅਗਲੇ ਹੁਕਮ ਦੀ ਉਡੀਕ ਕਰਨ ਲੱਗਾ। ਪਾਤਸ਼ਾਹ ਜੀ ਬਚਨ ਕੀਤਾ-

ਕਕਰਾਲੇ.....।

ਸਤਿ ਬਚਨ ਜੀ।

ਕਕਰਾਲੇ ਪੁੱਜਦਿਆਂ ਹੁਕਮ ਹੋਇਆ-

ਭਾਈ ਗੁਰਦਿੱਤ ਸਿੰਘ ਵੱਲ।

ਗੱਡੀ ਸਾਰਾ ਪਿੰਡ ਉਲੰਘ, ਰਵਦਾਸੀਆਂ ਦੇ ਮੁਹੱਲੇ ਪੁੱਜਦਿਆਂ ਬਾਬਾ ਗੁਰਦਿੱਤ

ਸਿੰਘ ਹੁਰਾਂ ਦੀਆਂ ਬਰੂਹਾਂ ਅੱਗੇ ਜਾ ਖਲੋਤੀ। ਪਾਤਸ਼ਾਹ ਜੀ ਗੱਡੀ ਚੋਂ ਉੱਤਰੇ, ਡਿਓੜੀ ਲੰਘ ਪਿਛਲੇ ਕਮਰੇ 'ਚ ਬੈਠੇ ਬਾਬਾ ਗੁਰਦਿੱਤ ਸਿੰਘ ਹੁਰਾਂ ਕੋਲ ਪਹੁੰਚ ਸਤਿ ਸ੍ਰੀ ਅਕਾਲ ਬੁਲਾਈ।

ਬਾਬਾ ਜੀ ਦੇ ਕੰਨੀਂ ਜਦੋਂ ਪਾਤਸ਼ਾਹ ਜੀ ਦੀ ਆਵਾਜ਼ ਪਈ ਇੱਕ ਦਮ ਚਿਹਰਾ ਉੱਪਰ ਉਠਾਇਆ। ਤਖਤ-ਬਖਤ ਦੇ ਮਾਲਕ ਸਤਿਗੁਰੂ ਨੂੰ ਸਾਹਵੇਂ ਵੇਖ ਬਾਬਾ ਜੀ ਵਿਸਮਾਦ ਦੀ ਅਵਸਥਾ ਵਿੱਚ ਪਹੁੰਚ ਗਏ। ਗਲ਼ਾ ਭਰ ਆਇਆ। ਮਨ ਵੈਰਾਗੀ ਹੋ ਗਿਆ। ਅੱਖਾ ਚੋਂ ਹੰਝੂ ਮੋਤੀ ਬਣ ਚਾਂਦੀ ਰੰਗੇ ਦਾਹੜੇ ਤੇ ਕਿਰਨ ਲੱਗੇ। ਘਗਿਆਈ ਆਵਾਜ਼ ਵਿੱਚ ਬਾਬਾ ਗੁਰਦਿੱਤ ਸਿੰਘ ਕੇਵਲ ਏਨਾਂ ਹੀ ਬੋਲੇ-

ਪਾਤਸ਼ਾਹ......
ਤੂੰ ਧੰਨ ਏਂ
ਮੈਨੂੰ ਗਰੀਬ ਨੂੰ........ ਆ ਨਿਵਾਜਿਆ
ਤਾਹੀਓਂ ਤੇ ਤੈਨੂੰ ਗਰੀਬ ਨਿਵਾਜ ਆਂਹਦੇ ਨੇ।

ਸੱਚੇ ਪਾਤਸ਼ਾਹ ਜੀ ਨੇ ਬਾਬਾ ਗੁਰਦਿੱਤ ਸਿੰਘ ਹੁਰਾਂ ਦੀ ਕੰਡ ਤੇ ਬਖਸ਼ਿਸ਼ ਭਰਿਆ ਹੱਥ ਰੱਖਿਆ, ਹੱਥ ਫੇਰਦਿਆਂ ਦਿਲਾਸਾ ਦਿੱਤਾ। ਪਰਿਵਾਰ ਵਾਲਿਆਂ ਜਦੋਂ ਬਾਬਾ ਜੀ ਕੋਲ ਪਾਤਸ਼ਾਹ ਜੀ ਨੂੰ ਖਲੋਤਿਆਂ ਵੇਖਿਆਂ ਤਾਂ ਕਿਸੇ ਭੱਜ ਕੇ ਮੰਜਾ ਲਿਆਂਦਾ, ਕੋਈ ਵਿਛਾਈ ਕਰਨ ਲੱਗਾ। ਸਾਰਿਆਂ ਨੂੰ ਚਾਅ ਚੜ੍ਹ ਗਿਆ। ਬਾਬਾ ਗੁਰਦਿੱਤ ਸਿੰਘ ਦੇ ਸਾਹਵੇਂ ਵਿਛੇ ਮੰਜੇ ਤੇ ਹਜ਼ੂਰ ਬਿਰਾਜਮਾਨ ਹੋ ਗਏ। ਵੈਰਾਗੀ ਹੋਏ ਬਾਬਾ ਗੁਰਦਿੱਤ ਸਿੰਘ ਰਾਗੀ ਨੇ ਭਰੇ ਹੋਏ ਗਲੇ ਨਾਲ ਕਹਿਣਾ ਸ਼ੁਰੂ ਕੀਤਾ-

**ਨਾ ਛੇੜੋ ਨਾ ਛੇੜੋ, ਹਮ ਇਸ਼ਕ ਕੇ ਸਤਾਏ ਹੂਏ ਹੈਂ।**
**ਲਾਓ ਖੰਜਰ ਕਤਲ ਕਰ ਦੋ, ਹਮ ਤੋ ਸਰ ਝੁਕਾਏ ਹੂਏ ਹੈਂ।**
**ਮਕਤਲ ਮੇਂ ਘਰ ਵਸਾਏ ਹੂਏ ਹੈਂ।**

ਸਿੱਖ ਤੇ ਗੁਰੂ ਦੀ ਪ੍ਰੀਤ ਵੇਖ ਇਕੱਤਰ ਹੋਏ ਘਰ ਅਤੇ ਮੁਹੱਲਾ ਨਿਵਾਸੀਆਂ ਦੀਆਂ ਅੱਖਾਂ ਵੀ ਛਲਕ ਪਈਆਂ। ਪਾਤਸ਼ਾਹ ਜੀ ਮਨ ਕਰਕੇ ਇਸ ਦੁਨੀਆਂ ਵਿੱਚ ਨਹੀਂ ਸਨ ਰਹੇ। ਬਾਬਾ ਗੁਰਦਿੱਤ ਸਿੰਘ ਜੀ ਦੇ ਹੱਥ ਆਪਣੇ ਹਸਤ ਕੰਵਲਾਂ ਵਿੱਚ ਫੜ ਬਚਨ ਕੀਤਾ-

"ਸਾਧ ਸੰਗਤ ਦੇ ਪਿਆਰ ਤੇ ਖਿੱਚ ਦਾ ਖਿੱਚਿਆ ਮੈਂ ਦਿਨ ਰਾਤ ਸਫਰ ਕਰਦਾ ਹਾਂ। ਕੋਈ ਸੁਆਰਥ ਲਈ ਯਾਦ ਕਰਦਾ ਹੈ, ਕੋਈ ਪ੍ਰਮਾਰਥ ਲਈ। ਮੈਂ ਇਹ ਸਰੀਰ ਸੰਗਤ ਦੀ ਇਮਾਨਤ ਸਮਝ ਕੇ ਫਿਰਦਾ ਹਾਂ। ਅੱਜ ਤੁਹਾਡਾ ਪਿਆਰ ਮੈਨੂੰ ਤੁਹਾਡੇ ਕੋਲ ਖਿੱਚ ਲਿਆਇਆ ਹੈ। ਬਹੁਤਾ ਕੁਝ ਤੇ ਮੈਂ ਲਿਆ ਨਹੀਂ ਸਕਿਆ, ਪਰ ਜੋ ਲਿਆਇਆ ਹਾਂ, ਪ੍ਰਵਾਨ ਕਰੋ।"

ਇਹ ਕਹਿੰਦਿਆਂ ਸਤਿਗੁਰੂ ਜੀ ਨੇ ਪੂਰਬਾ ਜੀ ਨੂੰ ਗੱਡੀ ਚੋਂ ਸਮਾਨ ਲੈ ਆਉਣ ਲਈ ਇਸ਼ਾਰਾ ਕੀਤਾ।

ਜੋ ਸਮਾਨ ਪਾਤਸ਼ਾਹ ਜੀ ਆਪ ਇਕੱਤਰ ਕਰਕੇ ਲਿਆਏ ਸਨ, ਉਹ ਸੀ–

ਦੋ ਕਿਲੋ ਬਦਾਮ ਗਿਰੀ

ਚਾਰ ਕਿਲੋ ਗਊ ਦਾ ਸ਼ੁੱਧ ਦੇਸੀ ਘਿਓ

ਛੇ ਕਿਲੋ ਵਧੀਆ ਚੀਨੀ

ਅੱਠ ਕਿਲੋ ਨਿਰੋਲ ਸਾਬਣ

ਦੋ ਸੂਟ ਸੀਤੇ ਸਿਲਾਏ

ਦੋ ਜੋੜੇ ਕਛਹਿਰੇ

ਇੱਕ ਖੇਸ

ਸਮਾਨ ਦਾ ਏਡਾ ਅੰਬਾਰ ਵੇਖ ਬਾਬਾ ਗੁਰਦਿੱਤ ਸਿੰਘ ਜੀ ਫਿਰ ਵੈਰਾਗੀ ਹੋ ਉੱਠੇ, ਆਖਣ ਲੱਗੇ–

ਸੱਚੇ ਪਾਤਸ਼ਾਹ......ਤੂੰ ਧੰਨ ਏਂ

ਤੂੰ......ਗਰੀਬ ਨਿਵਾਜ ਏਂ।

ਸਕੱਤਰ ਨੂੰ ਪਾਤਸ਼ਾਹ ਜੀ ਹੁਕਮ ਕੀਤਾ–

"ਹਰੇਕ ਹਫਤੇ ਉਚੇਚਾ ਬੰਦਾ ਭੇਜ ਕੇ ਬਾਬਾ ਗੁਰਦਿੱਤ ਸਿੰਘ ਹੁਰਾਂ ਦਾ ਖਿਆਲ ਰੱਖਿਆ ਜਾਵੇ। ਜਿਸ ਵੀ ਚੀਜ਼ ਵਸਤ ਦੀ ਲੋੜ ਹੋਵੇ, ਪੁੱਛ ਕੇ ਪਹੁੰਚਾਈ ਜਾਵੇ।"

ਬਾਬਾ ਜੀ ਦੇ ਮੈਲੇ ਕੱਪੜੇ ਅਤੇ ਵਧੇ ਹੋਏ ਨਹੁੰ ਵੇਖ ਤਰਸੇਮ ਸਿੰਘ ਹੁਰਾਂ ਬਾਬਾ ਜੀ ਦੀ ਨੂੰਹ ਦਾ ਇੱਧਰ ਧਿਆਨ ਦੁਆਣਾ ਚਾਹਿਆ ਤਾਂ ਪਾਤਸ਼ਾਹ ਜੀ ਨੇ ਤਰਸੇਮ ਸਿੰਘ ਨੂੰ ਰੋਕਦਿਆਂ ਹੁਕਮ ਕੀਤਾ–

"ਇਨ੍ਹਾਂ ਨੂੰ ਕੁਝ ਨਹੀਂ ਕਹਿਣਾ, ਅੱਜ ਹੀ ਭੈਣੀ ਸਾਹਿਬ ਤੋਂ ਭੇਜ ਕੇ ਇਹ ਸਭ ਕਰਵਾਓ।"

ਹਰਪਾਲ ਸਿੰਘ ਸੇਵਕ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਹਰ ਹਫਤੇ ਬਾਬਾ ਜੀ ਕੋਲ ਆਉਂਦੇ ਰਹੇ। ਉਹਨਾਂ ਦੇ ਨਹੁੰ ਕੱਟਣੇ ਤੇ ਲੋੜ ਅਨੁਸਾਰ ਚੀਜ਼ ਵਸਤ ਪਹੁੰਚਾਂਦੇ ਰਹੇ।

ਵਾਰਤਾ : ਬੀਤੇ ਦੀਆਂ ਪੈੜਾਂ
ਅਤੇ ਸੇਵਕ ਹਰਪਾਲ ਸਿੰਘ

*******

# ਜਿਸ ਰਾਖੇ ਤਿਸ ਕੋਇ ਨ ਮਾਰੇ

ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਬਖਸ਼ਿਸ਼ਾਂ ਵਿੱਚ ਨਾ ਰੰਗ-ਭੇਦ ਹੈ, ਨਾ ਜਾਤ-ਭੇਦ ਹੈ, ਨਾ ਮਜ਼ਹਬ-ਭੇਦ।

ਹਜ਼ੂਰ ਦੀਆਂ ਰਹਿਮਤਾਂ ਜੋ ਆਵੇ ਸੋ ਰਾਜੀ ਜਾਵੇ ਦੀ ਫੁਹਾਰ ਵਾਂਗ ਵਰਸਦੀਆਂ ਸਨ। ਅੱਜ ਦੇਸ਼ ਬਦੇਸ਼ ਵਿੱਚ ਪਾਤਸ਼ਾਹ ਜੀ ਨੂੰ ਪਿਆਰ ਮੁਹੱਬਤ ਕਰਨ ਵਾਲੇ ਅਤੇ ਕੁਰਬਾਨ ਜਾਣ ਵਾਲੇ ਵਸਦੇ ਹਨ, ਜੋ ਹਜ਼ੂਰ ਦੀਆਂ ਰਹਿਮਤਾਂ ਦਾ ਜ਼ਿਕਰ ਕਰਦੇ ਹਨ, ਤਾਂ ਅੱਖਾਂ ਚੋਂ ਵੈਰਾਗ ਦੇ ਅੱਥਰੂਆਂ ਦੀ ਧਾਰਾ ਵਹਿਣ ਲੱਗਦੀ ਹੈ। ਪਾਤਸ਼ਾਹ ਜੀ ਦੀਆਂ ਬਖਸ਼ਿਸ਼ਾਂ ਦਾ ਪਾਤਰ ਗਿਆਨੀ ਸੰਤੋਖ ਸਿੰਘ ਜੀ ਅਤੇ ਬੀਬੀ ਗਿਆਨਣ ਦਾ ਪਰਿਵਾਰ ਨਾਮਧਾਰੀ ਸਮਾਜ ਵਿੱਚ ਕਿਸੇ ਜਾਣ ਪਹਿਚਾਣ ਦਾ ਮੁਹਤਾਜ ਨਹੀ। ਇਸ ਗੁਰੂ ਪਿਆਰੀ ਦੰਪਤੀ ਦੇ ਸਪੁੱਤਰ ਮਹਿਤਾਬ ਸਿੰਘ ਦੀ ਸੁਪਤਨੀ ਬੀਬੀ ਕੰਵਲਜੀਤ ਕੌਰ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਬਖਸ਼ਿਸ਼ਾਂ ਦਾ ਜ਼ਿਕਰ ਕਰਦੇ ਹਨ, ਤਾਂ ਅੱਖਾਂ ਚੋਂ ਵੈਰਾਗ ਦੇ ਅੱਥਰੂਆਂ ਦੀ ਇੱਕ ਨਦੀ ਵਹਿ ਤੁਰਦੀ ਹੈ। ਬੀਬੀ ਕੰਵਲਜੀਤ ਜੀ ਦੱਸਦੇ ਹਨ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਬਖਸ਼ਿਸ਼ਾਂ ਦਾ ਤਾਂ ਕੋਈ ਪਾਰਾਵਾਰ ਹੀ ਨਹੀਂ।

ਇਹ ਜ਼ਿੰਦਗੀ, ਇਹ ਮਨ, ਘਰ-ਬਾਰ, ਧੀਆਂ-ਪੁੱਤਰ, ਕਾਰ-ਵਿਹਾਰ, ਸੁੱਖ-ਸੁਵਿਧਾਵਾਂ ਸਭ ਹਜ਼ੂਰ ਪਾਤਸ਼ਾਹ ਜੀ ਦੀ ਬਖਸ਼ਿਸ਼ ਹੀ ਹੈ। ਜਦੋਂ ਅਸੀਂ ਬੈਕੋਕ ਵਿੱਚ ਛੋਟੇ

ਜਿਹੇ ਘਰ ਵਿੱਚ ਰਿਹਾ ਕਰਦੇ ਸੀ, ਪਾਤਸ਼ਾਹ ਜੀ ਉਸ ਵਕਤ ਵੀ ਸਾਡੇ ਪਰਿਵਾਰ ਨੂੰ ਨਿਵਾਜਦੇ ਤੇ ਸੇਵਾ ਲੈਂਦੇ ਰਹੇ, ਫਿਰ ਸਤਿਗੁਰੂ ਜੀ ਦੀ ਬਖਸ਼ਿਸ਼ ਨਾਲ ਮਹੱਲਾਂ ਵਰਗਾ ਘਰ, ਕਾਰ-ਵਿਹਾਰ, ਸੁੱਖ-ਸੁਵਿਧਾਵਾਂ ਬਖਸ਼ੀਆਂ ਤਾਂ ਵੀ ਬਖਸ਼ਿਸ਼ ਰੱਖੀ। ਅੱਜ ਸਤਿਗੁਰੂ ਉਦੇ ਸਿੰਘ ਜੀ ਵੀ ਉਵੇਂ ਹੀ ਬਖਸ਼ਿਸ਼ਾਂ ਕਰਦੇ ਤੇ ਨਿਵਾਜਦੇ ਹਨ।

ਇਵੇਂ ਆਪਣੇ ਮੁਰਸ਼ਦ ਦੇ ਰੰਗ ਵਿੱਚ ਰੰਗੀਆਂ ਰੂਹਾਂ ਵਿੱਚ ਵਿਚਰਦਿਆਂ ਮਹੌਲ ਹੀ ਇਲਾਹੀ ਰੰਗ ਵਿੱਚ ਰੰਗਿਆ ਜਾਂਦਾ ਹੈ। ਮੈਂ ਬੀਬੀ ਕੰਵਲਜੀਤ ਜੀ ਤੋਂ ਕਿਸੇ ਇੱਕ ਘਟਨਾ ਦਾ, ਇੱਕ ਬਖਸ਼ਿਸ਼ ਦਾ ਜ਼ਿਕਰ ਸੁਨਣਾ ਚਾਹਿਆ ਤਾਂ ਕਿ ਗੁਰੂ ਪਿਆਰ ਵਿੱਚ ਰੰਗੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮੁਹੱਬਤਾਂ ਕਰਨ ਵਾਲੇ, ਉਨ੍ਹਾਂ ਇਲਾਹੀ ਯਾਦਾਂ ਨੂੰ ਆਪਣੇ ਹਿਰਦੇ ਵਿੱਚ ਸਮੋ ਰੰਗ-ਰੱਤੜੇ ਹੋਣ ਦਾ ਅਨੁਭਵ ਮਹਿਸੂਸ ਕਰ ਸਕਣ।

ਬੀਬੀ ਕੰਵਲਜੀਤ ਨੇ ਦੱਸਣਾ ਸ਼ੁਰੂ ਕੀਤਾ, ਗੱਲ ਤਕਰੀਬਨ 1988 ਈ. ਦੀ ਹੋਵੇਗੀ। ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਤੇ ਬਚਨਾਂ ਨਾਲ ਸਾਡਾ ਬੇਟਾ ਮੰਗਲ ਸਿੰਘ ਸਾਡੇ ਕੋਲ ਆ ਗਿਆ ਸੀ, ਤੇ ਤਕਰੀਬਨ ਤਿੰਨ ਕੁ ਸਾਲ ਦਾ ਹੋਵੇਗਾ ਕਿ ਮੇਰੀ ਤਬੀਅਤ ਇੱਕ ਦਮ ਖਰਾਬ ਹੋ ਗਈ। ਉੱਧਰ ਇੰਡੀਆ ਜਾਣ ਵਾਸਤੇ ਪਲੇਨ ਦੀਆਂ ਸੀਟਾਂ ਬੁਕ ਕਰਵਾਈਆਂ ਹੋਈਆਂ ਸਨ। ਦੋ ਦਿਨ ਬਾਅਦ ਇੰਡੀਆ ਚਲੇ ਜਾਣਾ ਸੀ। ਮੰਗਲ ਸਿੰਘ ਦੇ ਪਿਤਾ ਜੀ ਤੇ ਹੋਰ ਪਰਿਵਾਰ ਮੈਨੂੰ ਹਸਪਤਾਲ ਲੈ ਜਾਣ ਵਾਸਤੇ ਕਾਹਲੇ ਸਨ ਪਰ ਮੈਂ ਇੰਡੀਆ ਜਾਣ ਵਾਸਤੇ ਬਾ-ਜ਼ਿੱਦ ਸਾਂ। ਕੁਝ ਓਹੜ-ਪੋਹੜ ਨਾਲ ਹਾਲਤ ਕੁਝ ਸੁਧਰੀ ਤੇ ਠੀਕ ਹੋਈ ਤੇ ਮੈਂ ਪਲੇਨ ਫੜ ਦਿੱਲੀ ਦਾ ਰਾਹ ਲਿਆ। ਏਅਰ ਪੋਰਟ ਤੇ ਮੇਰਾ ਵੀਰ ਹੀਰਾ ਸਿੰਘ ਮੈਨੂੰ ਲੈਣ ਆਇਆ ਹੋਇਆ ਸੀ। ਮੈਂ ਆਖਿਆ ਵੀਰ ਜੀ ਪਹਿਲਾਂ ਸ੍ਰੀ ਭੈਣੀ ਸਾਹਿਬ ਜਾਣਾ ਹੈ। ਪਾਤਸ਼ਾਹ ਜੀ ਦੇ ਦਰਸ਼ਨ ਕਰਨੇ ਹਨ, ਫਿਰ ਮੰਡੀ ਚੱਲਾਂਗੇ। ਸੋ ਵੀਰ ਨੇ ਗੱਡੀ ਸ੍ਰੀ ਭੈਣੀ ਸਾਹਿਬ ਦੇ ਰਾਹੀਂ ਪਾ ਲਈ।

ਸ੍ਰੀ ਭੈਣੀ ਸਾਹਿਬ ਪਹੁੰਚੇ, ਸਤਿਗੁਰੂ ਜਗਜੀਤ ਸਿੰਘ ਜੀ ਕੋਠੀ ਵਿੱਚ ਬਿਰਾਜਮਾਨ ਸਨ। ਵੀਰ ਤੇ ਮੈਂ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਜਾ ਹਾਜ਼ਰ ਹੋਏ। ਚਰਨ ਪਰਸੇ, ਮੱਥਾ ਟੇਕਿਆ, ਪਾਤਸ਼ਾਹ ਜੀ ਨੇ ਸਾਰਿਆਂ ਦੀ ਸੁੱਖ ਸਾਂਦ ਪੁੱਛੀ। ਮੈਨੂੰ ਬੈਠੀ ਬੈਠੀ ਨੂੰਇੱਕ ਦਮ ਚੱਕਰ ਆਇਆ ਤੇ ਮੈਂ ਬੇਹੋਸ਼ ਹੋ ਗਈ। ਵੀਰ ਨੇ ਬੈਂਕੋਕ ਵਿੱਚ ਮੇਰੇ ਬੀਮਾਰ ਹੋਣ ਤੇ ਫਿਰ ਇੰਡੀਆ ਆਉਣਾ ਤੇ ਪਹਿਲਾਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਦੀ ਇੱਛਾ ਦੱਸ ਤੰਦਰੁਸਤੀ ਲਈ ਅਰਜ਼ ਕੀਤੀ। ਪਾਤਸ਼ਾਹ ਜੀ ਬਚਨ ਕੀਤਾ- "ਕੰਵਲਜੀਤ ਨੂੰ ਮੰਡੀ ਆਪਣੇ ਕੋਲ ਲੈ ਜਾਓ।"

ਅਸੀਂ ਮੰਡੀ ਆ ਗਏ। ਮੈਨੂੰ ਬੁਖਾਰ ਚੜ੍ਹਨਾ ਸ਼ੁਰੂ ਹੋ ਗਿਆ। ਕਦੇ ਬੁਖਾਰ ਏਨਾ

ਤੇਜ਼ ਕਿ ਥਰਮਾਮੀਟਰ ਦਾ ਪਾਰਾ 103-104 ਤੱਕ ਚਲੇ ਜਾਣਾ, ਕਦੇ ਆਪਣੇ ਆਪ ਉੱਤਰ ਜਾਣਾ। ਸਰੀਰ ਕਮਜ਼ੋਰ ਹੋਈ ਜਾਵੇ। ਸਾਰਾ ਸਾਰਾ ਦਿਨ ਮੈਂ ਮਿੱਟੀ ਬਣ ਬੈੱਡ ਤੇ ਲੇਟੀ ਰਹਿਣਾ। ਮੇਰੇ ਮਾਤਾ ਜੀ (ਸਤਿਪਾਲ ਕੌਰ) ਤੇ ਪਿਤਾ ਜੀ (ਸੰਤੋਖ ਸਿੰਘ) ਬਹੁਤ ਫਿਕਰਮੰਦ ਹੋਏ। ਪਿਤਾ ਜੀ ਦੀ ਜਾਣ ਪਹਿਚਾਣ ਵਾਲਾ ਡਾਕਟਰ ਸੀ, ਮੈਨੂੰ ਉਸ ਕੋਲ ਲੈ ਗਏ। ਡਾਕਟਰ ਨੇ ਬਲੱਡ ਲਿਆ। ਕੁਝ ਟੈਸਟ ਕੀਤੇ, ਐਕਸਰੇ ਲਿਆ ਤੇ ਰਿਪੋਰਟਾਂ ਆਉਣ ਤੇ ਦੱਸਿਆ ਕਿ ਬੇਟੀ ਨੂੰ ਟੀ. ਬੀ. (ਤਪਦਿਕ) ਦੀ ਸ਼ਕਾਇਤ ਹੈ ਤੇ ਲੰਬਾ ਸਮਾਂ ਦਵਾਈ ਖਾਣੀ ਪਏਗੀ। ਡਾਕਟਰ ਦੀ ਲਿਖੀ ਦਵਾਈ ਲੈ ਕੇ ਅਸੀਂ ਘਰ ਆ ਗਏ।

ਸ੍ਰੀ ਭੈਣੀ ਸਾਹਿਬ ਅੱਸੂ ਦਾ ਪ੍ਰਯੋਗ ਸ਼ੁਰੂ ਹੋਣਾ ਸੀ। ਪਿਤਾ ਜੀ ਵੀਰ ਨੂੰ ਆਖਣ ਲੱਗੇ-ਐਹ ਦਵਾਈ ਇਸ ਤਰ੍ਹਾਂ ਕੰਵਲਜੀਤ ਨੂੰ ਦਿੰਦੇ ਰਹਿਣਾ। ਅਸੀਂ ਦੋਵੇਂ ਭੈਣੀ ਸਾਹਿਬ ਜਾ ਰਹੇ ਹਾਂ, ਦੋ ਦਿਨ ਤੱਕ ਵਾਪਸ ਆ ਜਾਵਾਂਗੇ। ਸੋ ਪਿਤਾ ਜੀ ਤੇ ਮਾਤਾ ਜੀ ਸ੍ਰੀ ਭੈਣੀ ਸਾਹਿਬ ਨੂੰ ਰਵਾਨਾ ਹੋ ਗਏ, ਪਰ ਕੁਝ ਦੇਰ ਬਾਅਦ ਉਹ ਫਿਰ ਵਾਪਸ ਆ ਗਏ। ਆਖਣ ਲੱਗੇ ਮੈਂ ਸੋਚਿਆ ਕੰਵਲਜੀਤ ਦੀਆਂ ਰਿਪੋਰਟਾਂ ਨਾਲ ਲੈ ਜਾਵਾਂ, ਚੰਡੀਗੜ੍ਹ ਪੀ. ਜੀ. ਆਈ. ਡਾਕਟਰ ਰਜਿੰਦਰ ਕਾਲੜਾ ਮੇਰਾ ਵਾਕਫ ਹੈ, ਉਸ ਨੂੰ ਵਿਖਾਂਦਾ ਜਾਵਾਂਗਾ।

ਪਿਤਾ ਜੀ ਤੇ ਮਾਤਾ ਜੀ ਸ੍ਰੀ ਭੈਣੀ ਸਾਹਿਬ ਨੂੰ ਚੱਲ ਪਏ ਤੇ ਮੈਂ ਉਸ ਦਵਾਈ ਦੀ ਪਹਿਲੀ ਖੁਰਾਕ ਡਾਕਟਰ ਦੇ ਦੱਸੇ ਮੁਤਾਬਕ ਲੈ ਲਈ। ਦਵਾਈ ਅੰਦਰ ਜਾਣ ਦੀ ਦੇਰ ਸੀ ਕਿ ਮੇਰੀ ਹਾਲਤ ਖਰਾਬ ਹੋਣ ਲੱਗੀ। ਜਿਉਂ ਉਲਟੀਆਂ ਲੱਗੀਆਂ ਬੰਦ ਹੋਣ ਦਾ ਨਾਮ ਹੀ ਨਾ ਲੈਣ। ਮੇਰੇ ਵਿੱਚ ਹਿੰਮਤ ਹੀ ਨਾ ਰਹੀ ਕਿ ਮੈਂ ਉੱਠ ਸਕਾਂ, ਮਿੱਟੀ ਦਾ ਢੇਰ ਬਣੀ ਬੈੱਡ ਤੇ ਮੂਧੇ ਮੂੰਹ ਆ ਕੇ ਡਿੱਗ ਪਈ। ਵੀਰ ਨੂੰ ਹੱਥਾਂ ਪੈਰਾਂ ਦੀ ਪੈ ਗਈ। ਉੱਧਰ ਪਿਤਾ ਜੀ ਤੇ ਮਾਤਾ ਜੀ ਚੰਡੀਗੜ੍ਹ ਪੀ. ਜੀ. ਆਈ ਪਹੁੰਚ ਚੁੱਕੇ ਸਨ। ਉਹਨਾਂ ਡਾਕਟਰ ਕਾਲੜੇ ਨੂੰ ਮੇਰੀਆਂ ਰਿਪੋਰਟਾਂ ਤੇ ਦਵਾਈ ਦੀ ਪਰਚੀ ਵਿਖਾਈ। ਵੇਖ ਕੇ ਡਾਕਟਰ ਆਖਣ ਲੱਗਾ, ਇਹ ਦਵਾਈ ਕਿਤੇ ਅਜੇ ਖਾਧੀ ਤਾਂ ਨਹੀਂ। ਪਿਤਾ ਜੀ ਨੇ ਆਖਿਆ ਅਸੀਂ ਤੇ ਆ ਗਏ ਹਾਂ ਪਤਾ ਨਹੀਂ ਕੁੜੀ ਨੇ ਖਾ ਲਈ ਜਾਂ ਨਹੀਂ ਪਰ ਡਾਕਟਰ ਸਾਹਿਬ ਗੱਲ ਕੀ ਹੈ?

ਡਾਕਟਰ ਕਾਲੜਾ ਨੇ ਦੱਸਿਆ ਦਵਾਈ ਰਿਪੋਰਟਾਂ ਨਾਲ ਬਿਲਕੁਲ ਮੇਲ ਨਹੀਂ ਖਾਂਦੀ। ਬੇਟੀ ਨੇ ਜੇ ਦਵਾਈ ਖਾ ਲਈ ਤਾਂ ਉਸਦੀ ਹਾਲਤ ਖਰਾਬ ਹੋ ਜਾਣੀ ਹੈ ਕਿਉਂਕਿ ਇਹ ਦਵਾਈ ਉਸਨੂੰ ਰੀਐਕਸ਼ਨ ਕਰੇਗੀ।

ਪਿਤਾ ਜੀ ਨੇ ਵੀਰ ਨੂੰ ਫੋਨ ਕੀਤਾ ਤੇ ਆਖਿਆ ਕੰਵਲਜੀਤ ਨੂੰ ਦਵਾਈ ਨਾ ਦੇਣੀ। ਵੀਰ ਨੇ ਦੱਸਿਆ ਕਿ ਉਸਨੇ ਦਵਾਈ ਲੈ ਲਈ ਸੀ ਤੇ ਹਾਲਤ ਬਹੁਤ ਖਰਾਬ ਹੋ ਗਈ ਸੀ। ਸਾਨੂੰ ਤੇ ਹੱਥਾਂ ਪੈਰਾਂ ਦੀ ਪੈ ਗਈ ਸੀ, ਮਸਾਂ ਹੁਣ ਟਿਕੀ ਹੈ। ਹੁਣ ਇਸ ਦਵਾਈ ਵੱਲ ਤੇ ਉਹ

ਮੂੰਹ ਵੀ ਨਹੀਂ ਕਰੂਗੀ।

ਪਿਤਾ ਜੀ ਨੇ ਦੱਸਿਆ ਕਿ ਅਸੀਂ ਵਾਪਸ ਆ ਰਹੇ ਹਾਂ। ਪਿਤਾ ਜੀ ਸ਼ਾਮ ਨੂੰ ਮੰਡੀ ਵਾਪਸ ਆ ਗਏ ਤੇ ਦੂਸਰੇ ਦਿਨ ਸਵੇਰੇ ਮੈਨੂੰ ਲੈ ਕੇ ਚੰਡੀਗੜ੍ਹ ਪੀ. ਜੀ. ਆਈ. ਦਾਖਲ ਕਰਵਾ ਦਿੱਤਾ। ਇੱਥੇ ਡਾਕਟਰ ਕਾਲੜੇ ਨੇ ਮੇਰੇ ਸਾਰੇ ਟੈਸਟ ਕੀਤੇ, ਐਕਸਰੇ ਵਗੈਰਾ ਲਏ ਅਤੇ ਇਲਾਜ਼ ਸ਼ੁਰੂ ਕਰ ਦਿੱਤਾ। ਪਰ ਮੇਰੀ ਹਾਲਤ ਸੀ ਕਿ ਦਿਨ-ਬ-ਦਿਨ ਵਿਗੜਦੀ ਜਾਂਦੀ। ਰੋਜ਼ ਢੇਰ ਸਾਰੀਆਂ ਗੋਲੀਆਂ ਤੇ ਕੈਪਸੋਲ ਖਾਣੇ ਤੇ 36-36 ਇੰਜੈਕਸ਼ਨ ਲੱਗਣੇ, ਜਿਨ੍ਹਾਂ ਨੇ ਮੇਰੀਆਂ ਸਾਰੀਆਂ ਨਾੜਾਂ ਵਿੰਨ੍ਹ ਸੁੱਟੀਆਂ। ਇਵੇਂ ਹੀ 20-25 ਦਿਨ ਲੰਘੇ। ਇੱਕ ਦਿਨ ਡਾਕਟਰ ਚੈੱਕ ਕਰਨ ਵਾਸਤੇ ਸਾਡੇ ਕਮਰੇ ਵਿੱਚ ਆਇਆ। ਸਟੈਥੋ ਨਾਲ ਮੇਰੀ ਛਾਤੀ ਚੈੱਕ ਕੀਤੀ, ਪੇਟ ਵੇਖਿਆ, ਅੱਖਾਂ ਪੁੱਟ ਕੇ ਵੇਖੀਆਂ। ਮੈਂ ਨੀਮ ਬੇਹੋਸ਼ੀ ਦੀ ਹਾਲਤ ਵਿੱਚ ਸਾਂ। ਡਾਕਟਰ ਕਾਲੜਾ ਪਿਤਾ ਜੀ ਨੂੰ ਆਖਣ ਲੱਗਾ- ਸਰਦਾਰ ਸਾਹਿਬ ਸਾਡੇ ਹੱਥੋਂ ਗੱਲ ਨਿਕਲ ਗਈ ਜਾਪਦੀ ਐ, ਹੁਣ ਤੇ ਰੱਬ ਹੀ ਰਾਖਾ, ਇੱਕ ਦੋ ਦਿਨ ਦੀ ਖੇਡ ਜਾਪਦੀ ਹੈ। ਮੈਨੂੰ ਇਹ ਗੱਲ ਸੁਣ ਗਈ ਸੀ। ਜਦੋਂ ਡਾਕਟਰ ਕਮਰੇ ਚੋਂ ਬਾਹਰ ਚਲਾ ਗਿਆ, ਤਾਂ ਮੈਂ ਇਸ਼ਾਰੇ ਨਾਲ ਪਿਤਾ ਜੀ ਨੂੰ ਕੋਲ ਬੁਲਾਇਆ ਤੇ ਆਖਿਆ ਪਿਤਾ ਜੀ ਮੈਂ ਡਾਕਟਰ ਦੀ ਗੱਲ ਸੁਣ ਲਈ ਹੈ, ਹੁਣ ਮੈਂ ਮਰ ਤੇ ਜਾਣਾ ਹੀ ਹੈ, ਮੇਰੀ ਇੱਕ ਇੱਛਾ ਪੂਰੀ ਕਰ ਦਿਓ। ਮੇਰੀ ਗੱਲ ਸੁਣ ਕੇ ਮੇਰੇ ਮਾਤਾ ਜੀ ਤੇ ਪਿਤਾ ਜੀ ਨੇ ਅੱਖਾਂ ਭਰ ਲਈਆਂ ਤੇ ਦਿਲਾਸਾ ਦਿੰਦਿਆਂ ਆਖਣ ਲੱਗੇ- ਪੁੱਤਰ ਕੁਝ ਨਹੀਂ ਹੁੰਦਾ, ਸੱਚੇ ਪਾਤਸ਼ਾਹ ਕਿਰਪਾ ਕਰਨਗੇ ਤੂੰ ਠੀਕ ਹੋ ਜਾਣਾ ਹੈ। ਪਰ ਹਾਂ ਦੱਸ ਤੇਰੇ ਮਨ ਵਿੱਚ ਕੀ ਗੱਲ ਹੈ?

ਮੈਂ ਆਖਿਆ-ਮੈਨੂੰ ਇੱਕ ਵਾਰ ਭੈਣੀ ਸਾਹਿਬ ਲੈ ਚੱਲੋ, ਮੈਂ ਪਾਤਸ਼ਾਹ ਜੀ ਦੇ ਦਰਸ਼ਨ ਕਰ ਕੇ ਓਥੇ ਹੀ ਮਰਾਂਗੀ।

ਪਿਤਾ ਜੀ ਨੇ ਡਾਕਟਰ ਨਾਲ ਗੱਲ ਕੀਤੀ। ਡਾਕਟਰ ਆਖਣ ਲੱਗਾ-ਇਵੇਂ ਤਾਂ ਤੁਹਾਨੂੰ ਏਥੋਂ ਜਾਣ ਨਹੀਂ ਦੇਣਾ। ਤੁਸੀਂ ਆਪਣੀ ਜ਼ਿੰਮੇਵਾਰੀ ਤੇ ਇਹ ਕਹਿ ਕੇ ਬਾਹਰ ਲੈ ਜਾਓ ਕਿ ਮਰੀਜ਼ ਜ਼ਰਾ ਪਾਰਕ ਵਿੱਚ ਜਾਣਾ ਚਾਹੁੰਦਾ ਹੈ। ਪਿਤਾ ਜੀ ਨੇ ਇਵੇਂ ਹੀ ਕੀਤਾ। ਗੱਡੀ ਪਹਿਲਾਂ ਹੀ ਤਿਆਰ ਸੀ, ਮੈਨੂੰ ਬਿਠਾ ਸਿੱਧੇ ਸ੍ਰੀ ਭੈਣੀ ਸਾਹਿਬ ਆ ਗਏ।

ਭੈਣੀ ਸਾਹਿਬ, ਬੈਂਕੋਕ ਤੋਂ ਵੀ ਬਹੁਤ ਸੰਗਤ ਆਈ ਹੋਈ ਸੀ ਪਰ ਮੇਰੇ ਸਰੀਰ ਦੀ ਏਨੀ ਮਾੜੀ ਹਾਲਤ ਕਾਰਨ ਕਿਸੇ ਵੀ ਮੈਨੂੰ ਪਹਿਚਾਣਿਆ ਹੀ ਨਾ। ਕੋਠੀ ਦੇ ਬਾਹਰ ਜਿੱਥੇ ਪੁਰਾਣੀ ਗੈਰਾਜ ਹੋਇਆ ਕਰਦੀ ਸੀ, ਉੱਥੇ ਮਹਾਰਾਜ ਬੀਰ ਸਿੰਘ ਜੀ ਖੜ੍ਹੇ ਸਨ। ਸਾਨੂੰ ਕੋਠੀ ਵੱਲ ਜਾਣ ਦਾ ਇਸ਼ਾਰਾ ਕਰ ਮਹਾਰਾਜ ਜੀ ਆਪ ਹੀ ਜੀਪ ਚਲਾ ਕੇ ਪਾਤਸ਼ਾਹ ਜੀ ਨੂੰ ਲੈਣ ਚਲੇ ਗਏ, ਜੋ ਉਸ ਵਕਤ ਗਰਾਊਂਡ ਵਿੱਚ ਬੈਡਮਿੰਟਨ ਖੇਡਣ ਗਏ ਹੋਏ ਸਨ।

ਸਤਿਗੁਰੂ ਜੀ ਨੂੰ ਕੋਠੀ ਵਿੱਚ ਉਤਾਰ ਲੰਗਰ ਵਿੱਚੋਂ ਮਾਤਾ ਜੀ (ਚੰਦ ਕੌਰ ਜੀ) ਨੂੰ ਲੈਣ ਚਲੇ ਗਏ।

ਪਾਤਸ਼ਾਹ ਜੀ ਦੀ ਹਜ਼ੂਰੀ ਵਿੱਚ ਬੈਠਿਆਂ ਮੇਰੇ ਮਾਤਾ ਜੀ ਨੇ ਮੰਗਲ ਸਿੰਘ ਵੱਲ ਇਸ਼ਾਰਾ ਕਰਦਿਆਂ ਅਰਜ਼ ਕੀਤੀ- ਪਾਤਸ਼ਾਹ ਜੀ ਇਹ ਬੱਚਾ ਆਪ ਜੀ ਨੇ ਬਖਸ਼ਿਆ ਹੈ, ਇਸ ਦੀ ਪਰਵਰਿਸ਼ ਲਈ ਇਸਦੀ ਮਾਂ ਕੰਵਲਜੀਤ ਨੂੰ ਵੀ ਜ਼ਿੰਦਗੀ ਬਖਸ਼ੋ। ਨਾਲ ਹੀ ਮੇਰੇ ਮਾਤਾ ਜੀ ਨੇ ਮੇਰੀ ਨੀਵੀਂ ਪਾ ਕੇ ਰੋਂਦੀ ਦੀ ਗਰਦਨ ਹੱਥ ਨਾਲ ਉਤਾਂਹ ਚੁੱਕੀ ਤੇ ਆਖਿਆ ਸਾਹਮਣੇ ਵੇਖ ਤੇ ਆਪ ਅਰਜ਼ ਕਰ। ਜਦ ਮੈਂ ਮੂੰਹ ਉਤਾਂਹ ਚੁੱਕਿਆ ਤਾਂ ਕਿਸੇ ਗੈਬੀ ਪ੍ਰਕਾਸ਼ ਨਾਲ ਮੇਰੀਆਂ ਅੱਖਾਂ ਚੁੰਧਿਆ ਗਈਆਂ।

ਪਾਤਸ਼ਾਹ ਜੀ ਮੇਰੇ ਵੱਲ ਵੇਖਿਆ ਤੇ ਬਚਨ ਕੀਤਾ, "ਤੈਨੂੰ ਤਾਂ ਹੋਇਆ ਈ ਕੁਝ ਨਹੀਂ, ਰੋਂਦੀ ਕਾਹਤੋਂ ਏਂ?" ਤੇ ਫਿਰ ਬਚਨ ਕੀਤਾ, "ਡਾਕਟਰ ਮੂਸਾ ਨੂੰ ਬੁਲਾਓ।" ਮੇਰੇ ਮਾਤਾ ਜੀ ਨੇ ਆਖਿਆ- ਅਸੀਂ ਤੇ ਕਿਸੇ ਡਾਕਟਰ ਮੂਸੇ ਨੂੰ ਨਹੀਂ ਜਾਣਦੇ, ਸਾਡੇ ਲਈ ਤੇ ਆਪ ਹੀ ਵੱਡੇ ਡਾਕਟਰ ਹੋ, ਹੋਰ ਕੋਈ ਨਈਂ, ਆਪ ਈ ਕਿਰਪਾ ਕਰੋ।

ਏਨੇ ਚਿਰਨੂੰਪਿੱਛੋਂ ਕਿਸੇ ਸੇਵਕ ਨੇ ਆਖਿਆ- ਜੀ, ਡਾਕਟਰ ਮੂਸਾ ਤੇ ਅਮਰੀਕਾ ਗਿਆ ਹੋਇਆ ਹੈ। ਫਿਰ ਪਾਤਸ਼ਾਹ ਜੀ ਨੇ ਬਚਨ ਕੀਤਾ-

"ਤੁਸੀਂ ਚੰਡੀਗੜ੍ਹ ਉਸੇ ਹਸਪਤਾਲ ਵਿੱਚ ਜਾਣਾ ਹੈ, ਤੇ ਜਿਵੇਂ ਡਾਕਟਰ ਕਹਿੰਦੇ ਹਨ, ਓਵੇਂ ਹੀ ਇਲਾਜ ਕਰਵਾਣਾ ਹੈ।"

ਸਤਿਗੁਰੂ ਜੀ ਤੋਂ ਹੁਕਮ ਲੈ ਅਸੀਂ ਵਾਪਸ ਚੰਡੀਗੜ੍ਹ ਨੂੰ ਆਉਣ ਲੱਗੇ, ਤਾਂ ਮਾਤਾ ਜੀ ਨੇ ਮੇਰੇ ਮਾਤਾ ਪਿਤਾ ਨੂੰ ਬੁਲਾ ਲਿਆ ਤੇ ਪ੍ਰਸ਼ਾਦਾ ਤੇ ਜਲ ਪਾਣੀ ਛਕਾਇਆ। ਮੈਨੂੰ ਮਾਤਾ ਜੀ ਨੇ ਬਾਂਹ ਫੜ ਕੋਲ ਬਿਠਾ ਲਿਆ ਤੇ ਬਹੁਤ ਦਿਲਾਸਾ ਦਿੱਤਾ, ਤੇ ਮੇਰਾ ਸਿਰ ਆਪਣੀ ਗੋਦੀ ਵਿੱਚ ਰੱਖ ਲਿਆ ਤੇ ਸਿਰ ਤੇ ਹੱਥ ਫੇਰਨ ਲੱਗੇ। ਬੇਬੇ ਦਲੀਪ ਕੌਰ ਜੀ ਅੰਦਰਲੀ ਲੋਹ ਤੋਂ ਪ੍ਰਸ਼ਾਦਾ ਲੈ ਆਏ ਅਤੇ ਛੋਟੀ ਛੋਟੀ ਗਰਾਹੀ ਬਣਾ ਕੇ ਮਾਤਾ ਜੀ ਦੀ ਗੋਦੀ ਵਿੱਚ ਸਿਰ ਰੱਖ ਕੇ ਪਈ ਦੇ ਮੂੰਹ ਵਿੱਚ ਪਾਉਣ ਲੱਗੇ।

ਥਾਈਲੈਂਡ ਤੋਂ ਆਉਣ ਤੋਂ ਬਾਅਦ ਮੈਂ ਪਹਿਲੀ ਵਾਰ ਸ੍ਰੀ ਭੈਣੀ ਸਾਹਿਬ ਅੱਧਾ ਪ੍ਰਸ਼ਾਦਾ ਛਕਿਆ।

ਅਸੀਂ ਵਾਪਸ ਪੀ. ਜੀ. ਆਈ. ਆਪਣੇ ਕਮਰੇ ਵਿੱਚ ਆ ਗਏ। ਤੜਕੇ ਮੇਰੀ ਅੱਖ ਖੁੱਲ੍ਹੀ, ਪਤਾ ਨਹੀਂ ਕਿੱਥੋਂ ਮੇਰੇ ਵਿੱਚ ਬਲ ਆ ਗਿਆ, ਮੈਂ ਆਪੇ ਹੀ ਉੱਠ ਕੇ ਬੈਠ ਗਈ, ਫਿਰ ਹੌਲੀ ਹੌਲੀ ਵਾਸ਼-ਰੂਮ ਵਿੱਚ ਚਲੀ ਗਈ। ਮੇਰਾ ਮਨ ਇਸ਼ਨਾਨ ਕਰਨ ਨੂੰ ਕੀਤਾ। ਮੈਂ ਇਸ਼ਨਾਨ ਵੀ ਆਪੇ ਹੀ ਕਰ ਲਿਆ ਤੇ ਬੈੱਡ ਤੇ ਚੌਂਕੜਾ ਮਾਰ ਬੈਠ ਗਈ। ਅਰਦਾਸ ਕੀਤੀ

ਤੇ ਮਾਲਾ ਫੜ ਨਿਤਨੇਮ ਸ਼ੁਰੂ ਕਰ ਦਿੱਤਾ। ਸਵੇਰੇ ਪੰਜ ਵੱਜਣ ਵਾਲੇ ਸਨ, ਨਰਸ ਨੇ ਨੌਕ ਕਰਕੇ ਦਰਵਾਜ਼ਾ ਖੋਲ੍ਹਿਆ, ਮੈਨੂੰ ਬੈਠੀ ਨੂੰ ਵੇਖ ਡਾਕਟਰ ਸਾਹਿਬ ਡਾਕਟਰ ਸਾਹਿਬ ਕਹਿੰਦੇ ਬਾਹਰ ਨੂੰ ਭੱਜ ਗਈ। ਡਿਊਟੀ ਵਾਲੇ ਡਾਕਟਰ ਨੇ ਸਮਝਿਆ, ਭਾਣਾ ਵਾਪਰ ਗਿਆ ਹੈ, ਪਰ ਜਦੋਂ ਉਸਨੇ ਮੈਨੂੰ ਮਾਲਾ ਫੜ੍ਹੀ ਬੈਠੀ ਨੂੰ ਵੇਖਿਆ ਤਾਂ ਹੈਰਾਨ ਹੋਇਆ ਪੱਥਰ ਦਾ ਬੁੱਤ ਬਣ ਕੇ ਖੜ੍ਹ ਗਿਆ।

ਸਵੇਰੇ ਸੀਨੀਅਰ ਡਾਕਟਰ ਆਏ। ਟੈਸਟਾਂ ਲਈ ਮੇਰਾ ਬਲੱਡ ਲਿਆ ਗਿਆ, ਐਕਸਰੇ ਤੇ ਕੁਝ ਹੋਰ ਟੈਸਟ ਹੋਏ। ਜਦੋਂ ਰਿਪੋਰਟਾਂ ਆਈਆਂ ਤਾਂ ਸੀਨੀਅਰ ਡਾਕਟਰ ਮੇਰੇ ਪਿਤਾ ਜੀ ਨੂੰ ਕੋਲ ਬਿਠਾ ਪੁੱਛਣ ਲੱਗੇ-ਸਰਦਾਰ ਸਾਹਿਬ ਸੱਚ ਸੱਚ ਦੱਸਿਓ ਕਿ ਕੱਲ੍ਹ ਤੁਸੀਂ ਕਿੱਥੇ ਗਏ ਸੀ, ਤੇ ਕੀ ਕਰਕੇ ਆਏ ਓ?

ਪਿਤਾ ਜੀ ਨੇ ਸੱਭੋ ਕੁਝ ਜਿਵੇਂ ਹੋਇਆ, ਡਾਕਟਰ ਨੂੰ ਦੱਸ ਦਿੱਤਾ। ਡਾਕਟਰ ਆਖਣ ਲੱਗਾ ਇਹ ਉਨ੍ਹਾਂ ਦੀ ਹੀ ਕਿਰਪਾ ਤੇ ਕਰਾਮਾਤ ਹੀ ਹੈ, ਜਿਨ੍ਹਾਂ ਕੋਲ ਤੁਸੀਂ ਗਏ ਸੀ। ਜੋ ਸਾਨੂੰ ਅੱਜ ਦੀਆਂ ਰਿਪੋਰਟਾਂ ਵਿੱਚੋਂ ਮਿਲਿਆ। ਇਹ ਪਹਿਲੀ ਕਿਸੇ ਰਿਪੋਰਟ ਵਿੱਚ ਆਇਆ ਹੀ ਨਹੀਂ, ਤੁਹਾਡੀ ਬੇਟੀ ਦਾ ਸਾਫ ਖ਼ੂਨ ਗੰਦੇ ਖ਼ੂਨ ਵਿੱਚ ਜਾ ਮਿਲਦਾ ਹੈ ਤੇ ਇਹ ਸਾਰੀਆਂ ਤਕਲੀਫਾਂ ਤੇ ਬੀਮਾਰੀਆਂ ਇਸੇ ਕਾਰਨ ਕਰਕੇ ਹੀ ਹਨ। ਇੱਕ ਅਪਰੇਸ਼ਨ ਹੋਏਗਾ ਤੇ ਫਿਰ ਬਿਲਕੁਲ ਨੌ-ਬਰ-ਨੌ।

ਕੰਵਲਜੀਤ ਦੱਸ ਰਹੀ ਸੀ ਦਵਾਈਆਂ ਲੈ ਕੇ ਤੇ ਪ੍ਰਹੇਜ਼ ਪੁੱਛ ਕੇ ਅਸੀਂ ਵਾਪਸ ਬੈਕੋਕ ਦੀ ਤਿਆਰੀ ਕੀਤੀ, ਤਾਂ ਕਿ ਬੈਕੋਕ ਹੀ ਅਪਰੇਸ਼ਨ ਕਰਵਾਇਆ ਜਾਵੇ। ਜਾਣ ਤੋਂ ਪਹਿਲੋਂ ਸ੍ਰੀ ਭੈਣੀ ਸਾਹਿਬ ਗਏ, ਪਾਤਸ਼ਾਹ ਜੀ ਦੇ ਚਰਨਾਂ ਤੇ ਮੱਥਾ ਟੇਕਿਆ, ਹਜ਼ੂਰ ਨੇ ਬਚਨ ਕੀਤਾ-

"ਕੰਵਲਜੀਤ ਅਜੇ ਤੈਥੋਂ ਬਹੁਤ ਕੰਮ ਲੈਣੇ ਨੇ।"

ਅੱਜ 36 ਵਰ੍ਹੇ ਬੀਤ ਗਏ ਨੇ ਇਹ ਸਾਹ, ਇਹ ਜ਼ਿੰਦਗੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਨਾਲ ਹੀ ਮਿਲੇ ਨੇ। ਮੇਰੇ ਅਪਰੇਸ਼ਨ ਦੀ ਇੱਕ ਹੋਰ ਕਹਾਣੀ ਹੈ, ਫਿਰ ਕਦੇ ਸਈ।

ਵੇਰਵਾ : ਬੀਬੀ ਕੰਵਲਜੀਤ ਕੌਰ
ਬੈਂਕੋਕ

*******

# ਬਖਸ਼ਬੰਦੀ

ਸਰਬਪੱਖੀ ਸ਼ਖਸੀਅਤ ਸਤਿਗੁਰੂ ਜਗਜੀਤ ਸਿੰਘ ਜੀ ਵਿੱਚ ਅਨ-ਗਿਣਤ ਰੰਗ ਸਮੋਏ ਹੋਏ ਸਨ। ਹਜ਼ੂਰ ਦੇ ਕੰਮ ਕਰਨ ਦੇ ਢੰਗ ਤਰੀਕੇ ਬੇਸ਼ੱਕ ਨਿਵੇਕਲੇ ਹੋਇਆ ਕਰਦੇ ਸਨ ਪਰ ਸਨ ਸੌ ਪ੍ਰਤੀਸ਼ਤ ਕਾਰਗਰ। ਕਿਸੇ ਨੂੰ ਸਮਝਾਉਣ ਸੁਧਾਰਨਾ, ਗਲਤੀ ਦਾ ਅਹਿਸਾਸ ਕਰਵਾਉਣਾ, ਰਾਹ ਰਸਤੇ ਤੇ ਲਿਆਉਣਾ ਅਜਿਹੇ ਸਾਰੇ ਕੰਮਾਂ ਲਈ ਹਜ਼ੂਰ ਦੀ ਤਰਕੀਬ ਦਾ ਹਰ ਕੋਈ ਕਾਇਲ ਸੀ। ਮਾਰਚ 1972 ਵਿੱਚ ਅਨੰਦਪੁਰ ਸਾਹਿਬ ਹੋਏ ਨਾਮਧਾਰੀ ਹੋਲੇ-ਮਹੱਲੇ ਦੀ ਇੱਕ ਘਟਨਾ ਹੈ।

ਪੰਥ ਦੇ ਨਾਮਵਰ ਵਿਦਵਾਨ ਜਥੇਦਾਰ ਕਰਮ ਸਿੰਘ ਬਾਲਮ ਜਿਨ੍ਹਾਂ ਦਾ ਹੋਰ ਸਿੱਖ ਹਲਕਿਆਂ ਵਿੱਚ ਵੀ ਉੱਚਾ ਕੱਦ-ਕਾਠ ਸੀ, ਉਨ੍ਹਾਂ ਕੋਲੋ ਕੋਈ ਬੇ-ਮਰਿਯਾਦਗੀ ਹੋ ਗਈ ਸੀ, ਜਿਸ ਦੀ ਉਨ੍ਹਾਂ ਖਿਮਾ ਜਾਚਨਾ ਕੀਤੀ ਸੀ। ਹੋਲੇ ਮਹੱਲੇ ਦਾ ਆਖਰੀ ਦਿਨ ਸੀ। ਆਸਾ ਦੀ ਵਾਰ ਸਮਾਪਤੀ ਦੇ ਨੇੜੇ ਸੀ। ਸਤਿਗੁਰੂ ਜੀ ਨੇ ਚੰਡੀ ਦੀ ਵਾਰ ਦਾ ਪਾਠ ਕਰ ਲਿਆ ਸੀ। ਜਥੇਦਾਰ ਕਰਮ ਸਿੰਘ ਬਾਲਮ ਹੱਥ ਜੋੜੀ ਗਲ ਵਿੱਚ ਪੱਲਾ ਪਾਈ ਹਜ਼ੂਰ ਦੇ ਸਨਮੁੱਖ ਬੜੀ ਆਜਜ਼ੀ ਨਾਲ ਜਾ ਖਲੋਤਾ। ਪਾਤਸ਼ਾਹ ਜੀ ਨੇ ਬਾਲਮ ਜੀ ਨਾਲ ਨਿਗਾਹਾਂ ਹੀ ਨਾ ਮਿਲਾਈਆਂ। ਬਾਲਮ ਜੀ ਬੜੀ ਦੇਰ ਹੱਥ ਜੋੜੀ ਖਲੋਤੇ ਰਹੇ। ਪਾਤਸ਼ਾਹ ਜੀ ਮਿਹਰ ਦੇ ਘਰ ਆਏ, ਚਿਹਰੇ ਤੇ ਜ਼ਰਾ ਗੁੱਸਾ ਜਤਾਉਦਿਆਂ ਬਾਲਮ ਜੀ ਵੱਲ ਨਿਗਾਹਾਂ ਕੀਤੀਆਂ।

ਬਾਲਮ ਜੀ ਗਿੜਗਿੜਾ ਉੱਠੇ–

ਸੱਚੇ ਪਾਤਸ਼ਾਹ ਜੀ, ਕਿਰਪਾ ਕਰੋ।

ਮੈਂ ਗੁਨਾਹਗਾਰ ਹਾਂ, ਆਪ ਬਖਸ਼ਣਹਾਰ ਹੋ।

ਮੇਰੀਆਂ ਗਲਤੀਆਂ, ਭੁੱਲਾਂ ਮੁਆਫ਼ ਕਰੋ ਜੀ ਪਾਤਸ਼ਾਹ।

ਆਪ ਖਿਮਾ ਦੇ ਸਾਗਰ ਹੋ, ਅਸੀਂ ਭੁੱਲਣਹਾਰ ਹਾਂ ਜੀ।

ਅੱਗੋਂ ਆਪ ਜੀ ਨੂੰ ਮੇਰੇ ਵਲੋਂ ਕੋਈ ਸ਼ਕਾਇਤ ਨਹੀਂ ਆਏਗੀ ਜੀ।

ਪਾਤਸ਼ਾਹ ਜੀ : ਨਹੀਂ, ਤੁਸੀਂ ਬਾਰ ਬਾਰ ਗਲਤੀ ਕਰਦੇ ਓ।

ਹਰ ਬਾਰ ਓਹੀ ਗਲਤੀ, ਓਹੀ ਗਲਤੀ।

ਬਾਲਮ ਜੀ : ਗਰੀਬ ਨਿਵਾਜ, ਇਸ ਵਾਰ ਬਖਸ਼ਿਸ਼ ਕਰੋ, ਸੁਮੱਤ ਬਖਸ਼ੋ

ਅੱਗੋਂ ਕੋਈ ਸ਼ਿਕਾਇਤ ਨਹੀਂ ਆਏਗੀ ਜੀ।

ਪਾਤਸ਼ਾਹ ਜੀ : ਠੀਕ ਹੈ, ਛੇ ਮਹੀਨੇ ਕਿਤੇ ਦੀਵਾਨ ਨਹੀਂ ਲਾਉਣਾ।

ਬਾਲਮ ਜੀ : ਜੀ ਨਾਮਧਾਰੀ ਘਰਾਂ ਵਿੱਚ?

ਪਾਤਸ਼ਾਹ ਜੀ : ਨਹੀਂ, ਨਾਮਧਾਰੀ ਘਰਾਂ ਵਿੱਚ ਵੀ ਨਹੀ।

ਬਾਲਮ ਜੀ : ਸਤਿ ਬਚਨ ਜੀ।

ਸਤਿਗੁਰੂ ਜੀ ਦੇ ਮੁਖਾਰਬਿੰਦ ਤੋਂ ਅਜਿਹੇ ਸਖਤ ਹੁਕਮ ਨੂੰ ਸੁਣਦਿਆਂ ਨਾਮਧਾਰੀ ਪੰਥ ਦੇ ਪ੍ਰਸਿੱਧ ਪ੍ਰਚਾਰਕ ਕਰਮ ਸਿੰਘ ਬਾਲਮ ਦੇ ਖਾਨਿਓਂ ਗਈ। ਜਿਸਦਾ ਕਿੱਤਾ ਹੀ ਦੀਵਾਨ ਲਾਉਣਾ, ਕੀਰਤਨ ਕਰਨਾ ਸੀ ਤੇ ਇਹੀ ਉਸਦੇ ਪਰਿਵਾਰ ਦੀ ਉਪਜੀਵਕਾ ਸੀ।

ਅੱਜ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਨੰਦਪੁਰ ਸਾਹਿਬ ਦੇ ਇਤਿਹਾਸਕ ਹੋਲੇ ਮਹੱਲੇ ਤੇ ਭਰੇ ਦੀਵਾਨ ਵਿੱਚ ਇਹ ਹੁਕਮ ਸੁਣਾਇਆ ਤਾਂ ਜਥੇਦਾਰ ਕਰਮ ਸਿੰਘ ਬਾਲਮ ਹੁਰਾਂ ਕੋਲੋਂ ਖੜਿਆ ਨਾ ਗਿਆ। ਆਪਾ ਸੰਭਾਲਦਿਆਂ ਸਟੇਜ ਦੀ ਬਾਹੀ ਦੀ ਓਟ ਲੈਂਦਿਆਂ ਓਥੇ ਹੀ ਸਟੇਜ ਦੇ ਸਾਹਵੇਂ ਬੈਠ ਗਏ। ਸ਼ਤਾਬਦੀ ਹੋਲਾ ਹੋਣ ਕਰਕੇ ਪੰਡਾਲ ਸੰਗਤਾਂ ਨਾਲ ਲਬਾਲਬ ਭਰਿਆ ਹੋਇਆ ਸੀ। ਬਾਹਰੋਂ ਆਈਆਂ ਧਾਰਮਿਕ ਸ਼ਖਸੀਅਤਾਂ ਅਤੇ ਰਾਜਨੀਤਕ ਆਗੂ ਸਟੇਜ ਤੇ ਬਿਰਾਜਮਾਨ ਸਨ। ਸਾਰੇ ਇਸ ਸੱਚੇ ਦਰਬਾਰ ਦੇ ਸੱਚੇ ਫੈਸਲੇ ਤੇ ਵਾਰੇ ਵਾਰੇ ਜਾ ਰਹੇ ਸਨ ਕਿ ਕਿਵੇਂ ਇੱਕ ਸਿੱਖ ਆਪਣੇ ਸਤਿਗੁਰੂ ਦੇ ਮੂੰਹੋਂ ਨਿਕਲੇ ਲਫ਼ਜ਼ਾਂ ਨੂੰ ਰੱਬੀ ਫੁਰਮਾਨ ਮੰਨਦਾ ਹੋਇਆ ਸਤਿ ਬਚਨ ਕਹਿ ਪ੍ਰਵਾਨ ਕਰ ਰਿਹਾ ਹੈ।

ਬੁਲਾਰਿਆਂ ਨੇ ਆਪਣੇ ਵਿਚਾਰ ਪੇਸ਼ ਕੀਤੇ। ਨਾਮਧਾਰੀ ਵਿਦਵਾਨਾਂ ਨੇ ਸ਼ਤਾਬਦੀ ਹੋਲੇ ਦੇ ਇਤਿਹਾਸ ਤੇ ਰੋਸ਼ਨੀ ਪਾਈ। ਇਸ ਪੁਰਬ ਦੀ ਮਹੱਤਤਾ ਬਾਰੇ ਦੱਸਿਆ।

ਸੰਗਤਾਂ ਹਜ਼ੂਰ ਸਤਿਗੁਰੂ ਜੀ ਦੇ ਪਵਿੱਤਰ ਉਪਦੇਸ਼ ਸਰਵਣ ਕਰਨ ਦੀ ਇੰਤਜ਼ਾਰ

ਵਿੱਚ ਸਨ। ਗੁਰੂਦੇਵ ਨੇ ਮਾਈਕ ਸੰਭਾਲਿਆ, ਠੰਢ ਵਰਤਾਉਂਦੀ ਮਿੱਠੀ ਮਿੱਠੀ ਫੁਹਾਰ ਬਰਸਨ ਲੱਗੀ। ਤਪਦੇ ਹਿਰਦੇ ਸ਼ਾਂਤ ਹੋ ਰਹੇ ਸਨ। ਆਤਮਾ ਨੂੰ ਆਤਮਿਕ ਹੁਲਾਰਾ ਮਿਲ ਰਿਹਾ ਸੀ। ਸੰਗਤਾਂ ਅੱਖਾਂ ਮੁੰਦੀ ਇਕਾਗਰ ਹੋ ਰੱਬੀ ਸਰੂਰ ਦਾ ਆਨੰਦ ਮਾਣ ਰਹੀਆਂ ਸਨ। ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾਂ ਨੂੰ ਵਿਸਰਾਮ ਦੇਂਦਿਆਂ ਬਚਨ ਕੀਤਾ ਕਿ ਕਈ ਵਾਰ ਇਵੇਂ ਕਰਨ ਨੂੰ ਮਨ ਕੀਤਾ ਪਰ ਬਿਨਾ ਸਤਿਗੁਰੂ ਦੀ ਰਜ਼ਾ ਦੇ ਪੱਤਾ ਵੀ ਨਹੀਂ ਝੁਲ ਸਕਦਾ। ਮੇਰੇ ਵਲੋਂ ਸਾਰੀਆਂ ਨਾਮਧਾਰੀ ਸੰਗਤਾਂ ਨੂੰ ਖੁਸ਼ੀਆਂ, ਜੇ ਕੋਈ ਕਿਸੇ ਅਵੱਗਿਆ ਕਰਨ ਕਰਕੇ ਰੋਕਿਆ ਹੈ ਜਾਂ ਕਿਸੇ ਹੋਰ ਕਾਰਨ ਕਰਕੇ, ਉਨ੍ਹਾਂ ਸਾਰਿਆਂ ਲਈ ਸਤਿਗੁਰੂ ਰਾਮ ਸਿੰਘ ਜੀ ਦੇ ਦਰ ਤੋਂ ਬਖਸ਼ਬੰਦੀ ਹੈ। ਪਰ ਆਪਣਾ ਲੈਣਾ ਦੇਣਾ ਤੁਸਾਂ ਆਪ ਨਬੇੜਨਾ ਹੈ।

ਆਕਾਸ਼ ਗੁੰਜਾਊ ਜੈਕਾਰੇ ਗੂੰਜਣ ਲੱਗੇ। ਵੈਰਾਗੀ ਅੱਖਾਂ ਚੋਂ ਨੀਰ ਵਗ ਤੁਰਿਆ। ਕਈਆਂ ਕੋਲੋਂ ਆਪਾ ਸੰਭਾਲਿਆ ਨਾ ਗਿਆ ਤੇ ਉਹ ਚੀਕਾਂ ਮਾਰਦੇ ਸਤਿਗੁਰੂ ਜੀ ਦੇ ਚਰਨਾਂ ਨਾਲ ਲਿਪਟਣ ਲਈ ਸਟੇਜ ਵੱਲ ਭੱਜ ਪਏ। ਜਥੇਦਾਰ ਕਰਮ ਸਿੰਘ ਬਾਲਮ ਦੀ ਅਵਸਥਾ ਦਾ ਜ਼ਿਕਰ ਲਫਜ਼ਾਂ ਵਿੱਚ ਨਹੀਂ ਕੀਤਾ ਜਾ ਸਕਦਾ। ਖੁਸ਼ੀ ਅਤੇ ਵੈਰਾਗ ਵਿੱਚ ਬਾਲਮ ਜੀ ਨੇ ਦੋਵੇਂ ਬਾਹਵਾਂ ਉਤਾਂਹ ਚੁੱਕੀਆਂ ਹੋਈਆਂ ਸਨ, ਉੱਚੀ ਉੱਚੀ ਨਾਲੇ ਰੋ ਰਿਹਾ ਸੀ ਨਾਲੇ ਕਹਿ ਰਿਹਾ ਸੀ-

ਸੱਚੇ ਪਾਤਸ਼ਾਹ, ਤੂੰ ਕੇਡਾ ਬੇਅੰਤ ਏਂ
ਮੈਂ ਤੇ ਆਪਣੇ ਲਈ ਬਖਸ਼ਿਸ਼ ਮੰਗਦਾ ਸੀ
ਤੂੰ ਕੇਡੀ ਕਿਰਪਾ ਕੀਤੀ, ਸਾਰਿਆਂ ਨੂੰ ਬਖਸ਼ ਦਿੱਤਾ
ਤੇ ਖੁਸ਼ੀਆਂ ਨਾਲ ਝੋਲੀਆਂ ਭਰ ਦਿੱਤੀਆਂ
ਤੇਰਾ ਹਿਰਦਾ ਕੇਡਾ ਵਿਸ਼ਾਲ ਏ
ਤੇਰੀ ਰਹਿਮਤ ਦੇ ਦਰਵਾਜ਼ੇ ਸਦਾ ਖੁੱਲ੍ਹੇ ਰਹਿਣ
ਤੂੰ ਧੰਨ ਏਂ, ਧੰਨ ਸਤਿਗੁਰੂ ਜਗਜੀਤ ਸਿੰਘ
ਧੰਨ ਮੇਰਾ ਪਾਤਸ਼ਾਹ
ਪਾਤਸ਼ਾਹਾਂ ਦਾ ਪਾਤਸ਼ਾਹ
ਸੱਚਾ ਪਾਤਸ਼ਾਹ

*******

# ਕੌਣ ਹੈ ਉਨ੍ਹਾਂ ਵਰਗਾ

-ਪ੍ਰੀਤਮ ਸਿੰਘ ਕਵੀ



ਮੈਂ ਜਦੋਂ 75 ਸਾਲਾ ਸ੍ਰ. ਸਰਮੁਖ ਸਿੰਘ ਚਮਕ ਪ੍ਰਧਾਨ ਰਾਮਗੜ੍ਹੀਆ ਫੈਡਰੇਸ਼ਨ ਨੂੰ ਮਿਲਣ ਉਨ੍ਹਾਂ ਦੀ ਰਹਾਇਸ਼ 86 ਅਜੀਤ ਨਗਰ ਅੰਮ੍ਰਿਤਸਰ ਪਹੁੰਚਾ ਤਾਂ ਚਮਕ ਹੁਰੀਂ ਵਿਹੜੇ ਵਿੱਚ ਵਿਛੇ ਮੰਜੇ ਤੇ ਬੈਠੇ ਜਨਵਰੀ ਦੇ ਮਹੀਨੇ ਕੋਸੀ ਕੋਸੀ ਧੁੱਪ ਦਾ ਨਿੱਘ ਮਾਣ ਰਹੇ ਸਨ। ਮੈਂ ਚਰਨ ਛੂਹ ਸਤਿਕਾਰ ਭੇਟ ਕੀਤਾ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਭੇਜਿਆ ਅਸ਼ੀਰਵਾਦ ਰੂਪੀ ਪ੍ਰਸਾਦਿ ਚਮਕ ਹੁਰਾਂ ਦੇ ਸਪੁਰਦ ਕੀਤਾ। ਜਦ ਮੈਂ ਆਖਿਆ

ਹਜ਼ੂਰ ਆਪ ਵੀ ਤੁਹਾਡੇ ਕੋਲ ਆਉਣ ਦੀ ਇੱਛਾ ਰੱਖਦੇ ਹਨ ਅਤੇ ਬਹੁਤ ਜਲਦੀ ਆਉਣਗੇ ਵੀ। ਇਹ ਸੁਣਦਿਆਂ ਹੀ ਚਮਕ ਹੁਰੀਂ ਫੁਫਕ ਫੁਫਕ ਕੇ ਰੋਣ ਲੱਗੇ। ਉੱਚੇ ਲੰਬੇ ਤਕੜੇ ਜੁੱਸੇ ਵਾਲੇ ਬਜ਼ੁਰਗ ਸੱਜਣ ਦੀਆਂ ਅੱਖਾਂ ਸਤਿਗੁਰੂ ਜੀ ਦੇ ਪਿਆਰ ਵਿੱਚ ਹੰਝੂ ਕੇਰਨ ਲੱਗੀਆਂ। ਸਫੈਦ ਦਾਹੜੇ ਦੀਆਂ ਚਾਂਦੀ ਤਾਰਾਂ ਤੇ ਹਿਰਦਿਓਂ ਉੱਠੇ ਉੱਦਗਾਰ ਅਣਕਹੇ ਸ਼ਬਦ, ਹੰਝੂ ਮੋਤੀ ਬਣ ਬਣ ਦਿਲ ਦੀ ਵੇਦਨਾ ਕਹਿਣ ਲੱਗੇ। ਜ਼ਰਾ ਪਸੀਜ ਕੇ ਚਮਕ ਜੀ ਨੇ ਕਿਹਾ ਕੌਣ ਹੋਵੇ ਸਤਿਗੁਰੂ ਜਗਜੀਤ ਸਿੰਘ ਜੀ ਬਿਨਾ ਜੋ ਏਦਾਂ ਦੂਰ ਦਰਾਜ਼ ਬੈਠੇ ਸਿੱਖ ਸੇਵਕਾਂ ਨੂੰ ਚੇਤੇ ਰੱਖ ਸਕਦਾ ਹੈ। ਤੁਸਾਂ ਤੋਂ ਮੈਨੂੰ ਸਤਿਗੁਰੂ ਜੀ ਦਾ ਹੀ ਸਨੇਹ ਮਿਲ ਗਿਆ ਹੈ।

ਸਤਿਗੁਰੂ ਜੀ ਬੜੇ ਮਿਹਰਬਾਨ ਸਨ, ਇਨ੍ਹਾਂ ਦੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਮੇਰੇ ਲਈ ਬੜੇ ਉਦਾਰ ਸਨ। ਇੱਕ ਵਾਰ ਅੰਮ੍ਰਿਤਸਰ ਦੇ ਨਾਮਧਾਰੀ ਸਿੱਖਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਗਿਲਾ ਕੀਤਾ-ਆਪ ਜੀ ਸਾਡੇ ਘਰੀਂ ਤਾਂ ਵਾਰ ਵਾਰ ਬੇਨਤੀ ਕਰਨ ਤੇ ਵੀ ਚਰਨ ਨਹੀਂ ਪਾਉਂਦੇ ਪਰ ਚਮਕ ਹੁਰਾਂ ਦੇ ਆਪ ਹੀ ਚਲੇ ਜਾਂਦੇ ਹੋ। ਸਤਿਗੁਰੂ ਜੀ ਆਖਣ ਲੱਗੇ, "ਇਹਨਾਂ ਬਾਰੇ ਤੁਸੀਂ ਕੀ ਜਾਣਦੇ ਹੋ ਕਿ ਇਹ ਕੈਸਾ ਸਿੱਖ ਹੈ।"

ਜਦੋਂ ਮੈਂ ਪਹਿਲੀ ਵਾਰ ਸ੍ਰੀ ਭੈਣੀ ਸਾਹਿਬ ਗਿਆ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਬੈਠਿਆਂ ਹੀ ਉੱਥੋਂ ਪ੍ਰਸ਼ਾਦਾ ਛਕ ਲਿਆ। ਸਾਡੇ ਬੈਠਿਆਂ ਹੀ ਮਾਤਾ ਜੀਊਣ ਕੌਰ ਜੀ ਆਏ, ਉਨ੍ਹਾਂ ਸਤਿਗੁਰੂ ਜੀ ਨੂੰ ਆਖਿਆ-ਇਹਨਾਂ ਨੂੰ ਕੋਈ ਪ੍ਰਸ਼ਾਦ-ਪਾਣੀ ਵੀ ਪੁੱਛਿਆ ਏ ਕਿ ਬਚਨ-ਬਿਲਾਸ ਵਿੱਚ ਹੀ ਰੁਝ ਗਏ ਹੋ? ਸਤਿਗੁਰੂ ਜੀ ਨੇ ਫੁਰਮਾਇਆ, " ਕਿਸੇ ਕਿਸੇ ਦਾ ਫਿਕਰ ਸਾਡੇ ਲਈ ਵੀ ਰਹਿਣ ਦਿਆ ਕਰੋ।"

ਸ਼ਾਮ ਦਾ ਪ੍ਰਸ਼ਾਦਾ ਮਾਤਾ ਜੀਊਣ ਕੌਰ ਜੀ ਨੇ ਹੱਥੀਂ ਪਕਾ ਕੇ ਛਕਾਇਆ। ਉਨ੍ਹੀ ਦਿਨੀਂ ਰਾਮਗੜ੍ਹੀਆਂ ਦੀ ਸਲਾਨਾ ਕਾਨਫਰੰਸ ਅਸਾਮ ਵਿੱਚ ਹੋ ਰਹੀ ਸੀ, ਜਿਸ ਵਿੱਚ ਮੈਂ ਹਾਜ਼ਰ ਹੋਣਾ ਸੀ। ਮੈਂ ਸਤਿਗੁਰੂ ਜੀ ਨੂੰ ਅਰਜ਼ ਕੀਤੀ- ਆਪ ਜੀ ਵਲੋਂ ਵੀ ਪ੍ਰਤੀਨਿਧ ਇਸ ਕਾਨਫਰੰਸ ਵਿੱਚ ਚਾਹੀਦਾ ਹੈ। ਸਤਿਗੁਰੂ ਜੀ ਨੇ ਹੱਸ ਕੇ ਬਚਨ ਕੀਤਾ, "ਆਪਣੇ ਸਾਥੀ (ਮਹਾਰਾਜ ਬੀਰ ਸਿੰਘ) ਨੂੰ ਨਾਲ ਲੈ ਜਾਓ।" ਫਿਰ ਬਚਨ ਕੀਤਾ, "ਵੱਡੇ ਕਾਕਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਵੀ ਨਾਲ ਲੈ ਜਾਇਓ।" ਮੈਂ ਅਸਾਮ ਦੇ ਸਾਰੇ ਵੱਡੇ ਵੱਡੇ ਸ਼ਹਿਰ ਸ਼ੀਲਾਂਗ, ਨੋਗਾਂਗ ਕਾਰ ਦੁਆਰਾ ਸਫਰ ਕਰਦਿਆਂ ਵਿਖਾਏ। ਸਾਰਾ ਟੂਰ ਬੜਾ ਦਿਲਚਸਪ ਰਿਹਾ।

ਅੱਜ ਤੁਸਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੇਰੀ ਖਬਰ ਲਈ ਭੇਜਿਆ ਹੈ, ਉਹ ਪੁਰਾਣੀਆਂ ਯਾਦਾਂ ਫਿਰ ਤਾਜ਼ਾ ਹੋ ਗਈਆਂ ਹਨ। ਕੌਣ ਹੈ ਉਨ੍ਹਾਂ ਵਰਗਾ?

*******

# ਉਹ ਵੱਡਿਓਂ ਵੱਡੇ ਲੱਗੇ

-ਭਾਪਾ ਪ੍ਰੀਤਮ ਸਿੰਘ

ਵੱਡੀਆਂ ਸ਼ਖਸੀਅਤਾਂ ਆਪਣੀ ਕਰਨੀ ਕਰਕੇ ਹੀ ਸੰਸਾਰ ਵਿੱਚ ਉੱਚੇ ਹੋ ਜਾਂਦੇ ਹਨ। ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਵੀ ਇਸੇ ਕਾਰਨ ਕਰਕੇ ਸਰਵੋਪਰ ਹੋ ਗਏ। ਸਤਿਗੁਰੂ ਜਗਜੀਤ ਸਿੰਘ ਜੀ ਦਾ ਵਡੱਪਣ ਵੀ ਇੰਝ ਦਾ ਹੀ ਹੈ। ਉਹ ਸਤਿਗੁਰੂ ਨੇ, ਹਜ਼ਾਰਾਂ ਲੱਖਾਂ ਲੋਕਾਂ ਦੇ ਦਿਲਾਂ ਤੇ ਰਾਜ ਕਰਨ ਵਾਲੇ।

ਉਹਨਾਂ ਨੇ ਧਰਮ ਤੇ ਸ਼ਰਧਾ ਨਾ ਰੱਖਣ ਵਾਲੇ ਸ੍ਰ. ਗੁਰਬਖਸ਼ ਸਿੰਘ ਪ੍ਰੀਤਲੜੀ ਦਾ ਇੱਕ ਸਾਹਿਤਕਾਰ ਦੇ ਨਾਤੇ ਬੜਾ ਮਾਣ ਸਤਿਕਾਰ ਰੱਖਿਆ। ਜਦੋਂ ਸਤਿਗੁਰੂ ਜੀ ਨੂੰ ਪਤਾ ਲੱਗਾ ਕਿ ਸਰਦਾਰ ਜੀ ਹਸਪਤਾਲ ਦਾਖਲ ਹਨ, ਆਪ ਜਾ ਕੇ ਉਨ੍ਹਾਂ ਦੀ ਖਬਰ ਲੈ ਕੇ ਆਏ ਤੇ ਆਉਂਦਿਆਂ ਹੀ ਮੁੱਖ ਮੰਤਰੀ ਪੰਜਾਬ ਸ੍ਰ. ਪ੍ਰਕਾਸ਼ ਸਿੰਘ ਬਾਦਲ ਨੂੰ ਉਚੇਚਿਆਂ ਤਾਕੀਦ ਕੀਤੀ ਕਿ ਸਰਦਾਰ ਜੀ ਦਾ ਇਲਾਜ਼ ਪੀ. ਜੀ. ਆਈ. ਚੰਡੀਗੜ੍ਹ, ਸਰਕਾਰੀ ਖਰਚੇ ਤੇ ਹੋਣ ਦਾ ਪ੍ਰਬੰਧ ਕੀਤਾ ਜਾਵੇ। ਬਾਦਲ ਸਾਹਿਬ ਨੇ ਤੁਰਤ ਐਕਸ਼ਨ ਲਿਆ, ਸਰਕਾਰੀ ਮਸ਼ੀਨਰੀ ਹਰਕਤ ਵਿੱਚ ਆਈ ਅਤੇ ਸਰਦਾਰ ਜੀ ਨੂੰ ਚੰਡੀਗੜ੍ਹ ਪੀ. ਜੀ. ਆਈ. ਸ਼ਿਫਟ ਕਰ ਦਿੱਤਾ ਗਿਆ।

ਸ੍ਰ. ਗੁਰਬਖਸ਼ ਸਿੰਘ ਦੀ ਮਿਰਤੂ ਹੋਣ ਸਮੇਂ ਮੈਂ ਤਾਂ ਬਦੇਸ਼ ਵਿੱਚ ਸਾਂ, ਮੈਨੂੰ ਸਰਦਾਰ ਜੀ ਦੇ ਸਪੁੱਤਰ ਨਵਤੇਜ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਸਾਨੂੰ ਦਾਰ ਜੀ ਵਾਂਗੂੰ ਹੀ

ਪਿਆਰ ਕਰਦੇ ਹਨ। ਦਾਰ ਜੀ ਦੇ ਸਤਾਰੀਏ ਤੋਂ ਇੱਕ ਦਿਨ ਪਹਿਲੋਂ, ਸਵੇਰੇ ਹੀ ਸਤਿਗੁਰੂ ਜੀ ਪ੍ਰੀਤ ਨਗਰ ਆਏ ਅਤੇ ਆਖਣ ਲੱਗੇ, "ਪਤਾ ਨਹੀਂ ਤੁਹਾਡਾ ਕੀ ਪ੍ਰੋਗਰਾਮ ਹੋਏਗਾ। ਅਸੀਂ ਵੀ ਉਨ੍ਹਾਂ ਦੇ ਇਸ ਦਿਨ ਵਿੱਚ ਆਪਣਾ ਹਿੱਸਾ ਪਾਉਣਾ ਚਾਹੁੰਦੇ ਹਾਂ। ਕੱਲ੍ਹ ਬਹੁਤ ਸਾਰੇ ਲੋਕਾਂ ਨੇ ਤੁਹਾਡੇ ਘਰ ਆਉਣਾ ਹੈ। ਤੁਹਾਨੂੰ ਹੋਰ ਕੰਮ ਵੀ ਹੋਣਗੇ। ਲੰਗਰ ਦਾ ਪ੍ਰਬੰਧ ਨਾਮਧਾਰੀ ਸੰਗਤ ਵਲੋਂ ਹੋਵੇਗਾ। ਤੁਸਾਂ ਸਿਰਫ ਇੱਕ ਸ਼ਾਮਿਆਨਾ ਸਾਨੂੰ ਲਗਾ ਦੇਣਾ, ਬਾਕੀ ਦਾ ਕੰਮ, ਬਰਤਨ ਛੋਟੇ ਵੱਡੇ, ਆਟਾ ਦਾਲਾਂ, ਸਬਜ਼ੀ ਪਕਾਵੇ ਸਾਡੇ ਵਲੋਂ ਹੋ ਜਾਵੇਗਾ। ਪ੍ਰਸ਼ਾਦਾ ਛਕਾਣ ਦਾ ਪ੍ਰਬੰਧ ਵੀ ਅਸੀਂ ਕਰ ਦਿਆਂਗੇ।"

ਸੁਭਾਵਿਕ ਸੀ ਕਿ ਨਵਤੇਜ ਸਿੰਘ ਅਤੇ ਸਾਰੇ ਪਰਿਵਾਰ ਨੂੰ ਅਜਿਹੇ ਸਹਾਇਕ ਨੂੰ ਵੇਖ ਖੁਸ਼ੀ ਹੁੰਦੀ। ਨਵਤੇਜ ਨੇ ਆਖਿਆ– ਚੰਗਾ ਜੀ ਮੈਂ ਫਿਰ ਕੱਲ੍ਹ ਸਵੇਰੇ ਆਪ ਨੂੰ ਯਾਦ ਕਰਵਾ ਦੇਵਾਂਗਾ। ਸਤਿਗੁਰੂ ਜੀ ਨੇ ਆਖਿਆ, "ਨਾ! ਮੇਰੀ ਆਦਤ ਨਾ ਵਿਗਾੜੋ, ਮੈਂ ਜਦੋਂ ਤੇ ਜਿਸ ਕੰਮ ਦਾ ਜ਼ਿੰਮਾ ਲੈ ਲਵਾਂ ਉਦੋਂ ਉਸ ਕੰਮ ਦੇ ਸਾਰੇ ਫਿਕਰ ਮੇਰੇ ਹੀ ਹੁੰਦੇ ਨੇ। ਮੈਨੂੰ ਯਾਦ ਕਿਉਂ ਨਾ ਰਹੇਗਾ।"

ਅਗਲੇ ਭਲਕ ਨਾਮਧਾਰੀ ਸੰਗਤਾਂ ਵਲੋਂ ਲੰਗਰ ਦਾ ਪ੍ਰਬੰਧ ਹੋ ਗਿਆ। ਹਰ ਇੱਕ ਨੇ ਬੜੇ ਅਨੰਦ ਨਾਲ ਪ੍ਰਸ਼ਾਦਾ ਛਕਿਆ ਅਤੇ ਸ੍ਰ. ਗੁਰਬਖਸ਼ ਸਿੰਘ ਦੇ ਇਸ ਖਾਮੋਸ਼ ਪ੍ਰਸ਼ੰਸਕ ਲਈ ਕ੍ਰਿਤਗਤਾ ਪ੍ਰਗਟ ਕੀਤੀ।

ਸਤਿਗੁਰੂ ਜੀ ਨਾਲ ਜਦੋਂ ਵੀ ਵਾਸਤਾ ਪਿਆ ਹੈ
ਉਹ ਵੱਡਿਓਂ ਵੱਡੇ ਲੱਗੇ।

*******

# ਲਿਖਤੁਮ ਅਰੂੜ ਸਿੰਘ (1)

ਤੂੰ ਬੱਲਿਆ ਪੁੱਛਿਆ? ਤਾਂ ਸੁਣ!

ਮੈਂ ਸੰਤ ਹਜ਼ੂਰਾ ਸਿੰਘ ਭੂਰੀ ਵਾਲ਼ਿਆਂ ਤੋਂ ਭਜਨ ਪੁੱਛਿਆ ਸੀ। ਪਿੰਡ ਰਹਿੰਦਿਆਂ ਕੁਸੰਗਤ ਦੇ ਢਹੇ ਚੜ੍ਹ ਸ਼ਰਾਬ ਪੀਣੀ ਸ਼ੁਰੂ ਕਰ ਦਿੱਤੀ। ਕੱਪੜੇ ਕਦੇ ਨਾਮਧਾਰੀਆਂ ਵਾਲੇ ਪਾ ਲੈਣੇ, ਕਦੇ ਚਾਦਰਾ ਬੰਨ੍ਹ ਲੈਣਾ। ਪਾਕਿਸਤਾਨ ਬਣਨ ਤੇ ਸੁਰ ਸਿੰਘ ਦੇ ਮੁਸਲਮਾਨ ਕੁੱਝ ਕੱਟੇ-ਵੱਢੇ ਗਏ, ਕੁਝ ਪਾਕਿਸਤਾਨ ਚਲੇ ਗਏ। ਮੈਂ ਆਪਣੇ ਘਰ ਦੇ ਨਾਲ ਲੱਗਦੇ ਕੋਠੇ, ਮੱਠਲਿਆਂ ਦੇ ਬੂਹੇ ਬਾਰੀਆਂ ਉਖੇੜ ਲਏ। ਕੱਚੇ ਬਣੇ ਕੋਠੇ ਢਾਹ, ਮੁਹੱਲਾ ਸਾਫ ਕਰ ਲਿਆ।

ਸਬੱਬ ਨਾਲ ਮੇਰੇ ਘਰ ਦਾ ਬੂਹਾ ਇਸੇ ਹੀ ਵੇਹਲੇ ਹੋਏ ਚੋਗਾਨ ਵੱਲ ਖੁੱਲ੍ਹਦਾ ਸੀ। ਮੇਰੇ ਮੁਖਾਲਫਾਂ ਨੇ ਮੇਰੇ ਖਿਲਾਫ ਚੁਗਲੀ ਕੀਤੀ ਤੇ ਸਰਕਾਰੀ ਅਧਿਕਾਰੀਆਂ ਨੇ ਮੇਰੇ ਨਾਮ ਢਾਹ-ਢੁਹਾਈ ਦਾ ਇਲਜ਼ਾਮ ਲਾ ਪੰਜਾਹ ਹਜ਼ਾਰ ਵਸੂਲੀ ਦਾ ਸਰਕਾਰੀ ਕਲੇਮ ਭੇਜ ਦਿੱਤਾ। ਮੈਂ ਲੁਕਦਾ ਫਿਰਾਂ।

ਇੱਕ ਦਿਨ ਮੇਰੀ ਮਾਂ ਨੇ ਆਖਿਆ- ਕਾਕਾ ਪੁਲੀਸ ਵਾਲੇ ਸਾਨੂੰ ਰੋਜ਼ ਪੁੱਛਦੇ ਪੁਛਾਂਦੇ ਨੇ, ਫੇਰ ਖੱਜਲ-ਖੁਆਰ ਕਰਨਗੇ, ਜਾਹ ਜਾ ਕੇ ਪੁਲਸੀਆਂ ਦੇ ਮੱਥੇ ਲੱਗ ਤੇ ਦੇ ਲੈ ਕੇ ਗੱਲ

ਨਬੇੜ। ਮੈਂ ਪਿੰਡ ਦੇ ਦੋ ਨੰਬਰਦਾਰਾਂ ਨੂੰ ਲੈ ਕੇ ਸਰਕਾਰੀ ਅਧਿਕਾਰੀਆਂ ਨੂੰ ਮਿਲਿਆ ਪਰ ਗੱਲ ਕਿਸੇ ਤਣ-ਪੱਤਣ ਨਾ ਲੱਗੀ।

ਮੈਂ ਇੱਕ ਦਿਨ ਜਿਗਰਾ ਕੀਤਾ ਠਾਣੇਦਾਰ ਨੂੰ ਜਾ ਮਿਲਣ ਦਾ। ਠਾਣੇਦਾਰ ਬੜਾ ਕੱਬਾ ਤੇ ਨਰਦਈ ਸੀ। ਮੈਨੂੰ ਪਤਾ ਸੀ ਕਿ ਮੈਂ ਜਿਉਂ ਹੀ ਠਾਣੇ ਗਿਆ, ਪਹਿਲਾਂ ਮੈਨੂੰ ਕੁਟਾਪਾ ਚਾਹੜੇਗਾ, ਫੇਰ ਕੋਈ ਮੇਰੀ ਗੱਲ ਸੁਣੇਗਾ। ਵੱਢ੍ਹੀ-ਚੱਟੀ ਵੀ ਤਕੜੀ ਦੇਣੀ ਪਊ।

ਮੈਂ ਇਵੇਂ ਸੋਚ ਹੀ ਰਿਹਾ ਸੀ ਕਿ ਮੈਨੂੰ ਕਿਸੇ ਦੱਸਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਪੱਧਰੀ ਆ ਰਹੇ ਹਨ। ਪੱਧਰੀ, ਮਾਈ ਪੱਧਰੀ ਵਾਲੀ ਤੇ ਸੰਤ ਹਰਨਾਮ ਸਿੰਘ ਹੁਰਾਂ ਦੇ ਘਰ ਮੇਲਾ ਸੀ। ਸਤਿਗੁਰੂ ਜੀ ਦਰਸ਼ਨ ਦੇ ਰਹੇ ਸਨ, ਮੈਂ ਚਾਦਰਾ ਬੰਨ੍ਹੀ ਹੀ ਜਾ ਮੱਥਾ ਟੇਕਿਆ। ਸਤਿਗੁਰਾਂ ਪੁੱਛਿਆ-

"ਜਵਾਨਾਂ ਕਿੱਥੋਂ.....?"

ਜੀ ਸੁਰ ਸਿੰਘ ਤੋਂ

"ਕੋਈ ਗੱਲ ਕਰਨੀ ਹੈ.....?"

ਜੀ ਸਾਡੇ ਘਰ ਚਰਨ ਪਾਉਣ ਦੀ ਕਿਰਪਾ ਕਰੋ। ਸਤਿਗੁਰੂ ਜੀ ਨੇ ਮੈਨੂੰ ਸ਼ਰਹਾ ਸ਼ਰੀਅਤ ਦੀ ਵੀ ਕੋਈ ਗੱਲ ਨਾ ਪੁੱਛੀ। ਮਿਹਰ ਦੇ ਘਰ ਆ ਗਏ। ਫੁਰਮਾਣ ਲੱਗੇ-

"ਘਰ ਤਾਂ ਜਾ ਨਹੀਂ ਸਕਣਾ

ਸੜਕ ਤੇ ਖਲੋਵੀਂ, ਤੇਰੇ ਪਿੰਡ ਹੋ ਕੇ ਲੰਘਾਂਗੇ.....।"

ਮੈਂ ਖੁਸ਼ੀ ਖੁਸ਼ੀ ਘਰ ਆਇਆ, ਘਰ ਵਾਲ਼ਿਆਂ ਤੇ ਮਿੱਤਰਚਾਰੇ ਨੂੰ ਸਤਿਗੁਰਾਂ ਦੇ ਪਿੰਡ ਆਉਣ ਦੀ ਗੱਲ ਦੱਸੀ। ਸੜਕ ਤੇ ਹੀ ਚੰਦੋਆ ਤਾਣ ਹੇਠਾਂ ਮੰਜਾ ਵਿਛਾ ਦਿੱਤਾ। ਦੂਰ ਦੂਰ ਤੱਕ ਦੋਵੇਂ ਪਾਸੀਂ ਪਾਣੀ ਤਰੌਂਕ ਦਿੱਤਾ। ਥਾਣਾ ਵੀ ਕੋਲ ਹੀ ਸੀ, ਥਾਣੇਦਾਰ ਨੇ ਵੇਖ ਕੇ ਬੰਦਾ ਭੇਜਿਆ ਕਿ ਜਾਓ ਪਤਾ ਕਰੋ, ਅਰੂੜ ਸਿੰਘ ਇਹ ਕੀ ਪਾਖੰਡ ਕਰ ਰਿਹਾ ਹੈ। ਇਸ ਤੋਂ ਪਹਿਲੋਂ ਕਿ ਉਹ ਬੰਦਾ ਮੈਨੂੰ ਕੁਝ ਪੁੱਛਦਾ, ਸਤਿਗੁਰੂ ਜੀ ਸਿੱਖ ਸੇਵਕਾਂ ਸਮੇਤ ਆ ਪਹੁੰਚੇ।

ਥਾਣੇਦਾਰ ਜਾਣਦਾ ਸੀ ਜਾਂ ਨਹੀਂ ਪਰ ਅਦਬ ਲਈ ਥਾਣਿਓਂ ਨਿਕਲ ਆਇਆ। ਬੂਟ ਲਾਹ ਪੰਜ ਰੁਪਏ ਦਾ ਨੋਟ ਚਰਨਾ 'ਚ ਰੱਖ ਪੂਰੇ ਅਦਬ ਸਤਿਕਾਰ ਨਾਲ ਮੱਥਾ ਟੇਕਿਆ। ਸੱਚੇ ਪਾਤਸ਼ਾਹ ਮੰਜੇ ਕੋਲ ਖਲੋਤੇ ਥਾਣੇਦਾਰ ਨਾਲ ਬਚਨ-ਬਿਲਾਸ ਕਰਨ ਲੱਗੇ। ਅਖੀਰ ਤੇ ਬਚਨ ਕੀਤਾ-

"ਤੁਹਾਡੀ ਡਿਊਟੀ ਬੜੀ ਹੋਰ ਤਰ੍ਹਾਂ ਦੀ ਹੁੰਦੀ ਹੈ......

ਤੁਸੀਂ ਮਾਰ-ਕੁੱਟ ਵੀ ਕਰਦੇ ਓ......

ਵੇਖਿਓ, ਗਰੀਬ ਮਾਰ ਨਾ ਕਰਿਓ

ਸੰਭਲ ਕੇ ਮਾੜਿਆਂ ਨਾਲ ਵਰਤਿਆ ਕਰੋ।"

ਸਤਿਗੁਰੂ ਜੀ ਆਪਣੇ ਪ੍ਰੋਗਰਾਮ ਅਨੁਸਾਰ ਅਗਾਂਹ ਚਲੇ ਗਏ ਪਰ ਥਾਣੇਦਾਰ ਤੇ ਪਤਾ ਨਹੀਂ ਕੀ ਜਾਦੂ ਕਰ ਗਏ। ਥਾਣੇਦਾਰ ਨੇ ਮੈਨੂੰ ਥਾਣੇ ਸੱਦ ਲਿਆ, ਨਾਲ ਹੀ ਮੁਹੱਰਰ ਨੂੰ ਬੁਲਾ ਲਿਆ ਤੇ ਮੇਰੇ ਕਾਗਜ਼ ਲਿਆਣ ਲਈ ਆਖਿਆ। ਕੁਝ ਲਿਖਾ ਪੜ੍ਹੀ ਕੀਤੀ ਤੇ ਮੈਨੂੰ ਆਖਣ ਲੱਗਾ–

ਅਰੂੜ ਸਿੰਹਾਂ! ਜਾਹ ਪਰਵਾਹ ਨਾ ਕਰੀਂ, ਤੇਰੀ ਵਾਅ ਵੱਲ ਨੀਂ ਕੋਈ ਝਾਕਦਾ।

ਇਸ ਤੋਂ ਵੱਡੀ ਜਾਹਰਾ ਕਰਾਮਾਤ ਹੋਰ ਹੋ ਹੀ ਕੀ ਸਕਦੀ ਹੈ।

*******

# ਲਿਖਤੁਮ ਅਰੂੜ ਸਿੰਘ (2)

ਬਜ਼ੁਰਗ ਅਰੂੜ ਸਿੰਘ ਦੀਆਂ ਅੱਖਾਂ ਵਿੱਚ ਪਾਣੀ ਆ ਗਿਆ, ਤੇ ਹੱਥ ਜੋੜ ਲਏ ਤੇ ਮੱਥੇ ਨੂੰ ਲਾਉਦਿਆਂ ਆਖਣ ਲੱਗਾ–

ਧੰਨ ਸਤਿਗੁਰੂ ਜਗਜੀਤ ਸਿੰਘ ਜੀ ਬੇਅੰਤ ਪਾਤਸ਼ਾਹ

ਮੈਨੂੰ ਨੀਚ ਨੂੰ ਚਿੱਕੜ ਚੋਂ ਕੱਢ ਚਰਨੀਂ ਲਾ ਲਿਆ ਸੂ। ਮੇਰੇ ਛੋਟੇ ਲੜਕੇ ਨੂੰ ਕੰਮ ਤੇ ਲੁਆਣ ਦਾ ਫਿਕਰ ਵੀ ਆਪ ਲੈ ਲਿਆ ਸੂ। ਨਹੀਂ ਤਾਂ, ਉਸਦੇ ਕਿਹੜੇ ਸਾਡੇ ਖੁਣੋਂ ਖੂਹ ਖਲੋਤੇ ਹੋਏ ਨੇ।

ਇਹ ਸੱਚੇ ਅਰਥਾਂ ਵਿੱਚ ਗਰੀਬ ਨਿਵਾਜ ਹੈ, ਜਿਵੇਂ ਇਸ ਨੇ ਮੈਨੂੰ ਦਰਸ਼ਨ ਦੇ ਕੇ ਨਿਵਾਜਿਆ ਹੈ, ਇਹੋ ਹੀ ਕਿਰਪਾ ਕਰ ਸਕਦਾ ਸੀ।

ਤੁਸਾਂ ਪੁੱਛਿਆ ਹਈ ਤਾਂ ਲਓ ਸੁਣੋ–

ਮੈਨੂੰ ਸ਼ਰਾਬ ਪੀਣ ਦੀ ਚੰਦਰੀ ਆਦਤ ਪੈ ਚੁੱਕੀ ਸੀ। ਰਾਤ ਪੀ ਕੇ ਸੌਣਾ, ਦਿਨੇ ਹੋਰ ਲਈ ਦੌੜਨਾ। ਮੂਰਖਾਂ ਵਾਂਗ ਠੇਕੇ ਦੀ ਪ੍ਰਕਰਮਾ ਕਰਦੇ ਫਿਰਨਾ। ਠੇਕੇ ਵਾਲਿਆਂ ਮੈਥੋਂ ਪੈਸੇ ਵੀ ਵੱਟਣੇ ਤੇ ਟਿੱਚਰਾਂ ਵੀ ਕਰਨੀਆਂ। ਮੈਂ ਭੈੜੀ ਲਤ ਪਿੱਛੇ ਬੇਹੁਰਹਮਤੀ ਕਰਵਾਉਣੀ। ਸਾਰਾ ਦਿਨ ਵਿਹਲਿਆਂ ਬੈਠੇ ਰਹਿਣਾ ਤੇ ਸ਼ਰਾਬ ਪੀਂਦੇ ਰਹਿਣਾ। ਡੱਕਾ ਭੰਨ ਕੇ ਦੂਹਰਾ ਨਾ ਕਰਨਾ। ਉਲਟਾ ਟੱਬਰ ਤੇ ਧੌਂਸ ਜਮਾਣੀ। ਮੈਨੂੰ ਇਹ ਵੀ ਸ਼ਰਮ ਨਾ ਆਉਣੀ ਕਿ ਮੈਂ

ਕੂਕਿਆਂ ਵਾਲੇ ਕੱਪੜੇ ਪਾ ਕੇ ਧੌਲੀ ਦਾਹੜੀ ਨਾਲ ਸ਼ਰਾਬ ਪਿੱਛੇ ਲਾਲਾਂ ਡੇਗਦਾ ਫਿਰਦਾ ਹਾਂ। ਮੈਨੂੰ 15-16 ਸਾਲ ਯੂ. ਪੀ. ਦੇ ਜੰਗਲਾਂ ਕੋਲ ਰਹਿੰਦਿਆਂ ਹੋ ਗਏ ਸਨ। ਪਿੱਛਾ ਮੇਰਾ ਸੁਰ ਸਿੰਘ ਜ਼ਿਲ੍ਹਾ ਅੰਮ੍ਰਿਤਸਰ ਹੈ। ਸ. ਮੱਖਣ ਸਿੰਘ ਮੇਰੇ ਪਿਤਾ ਸਨ, ਮੈਂ ਸੰਤ ਹਜ਼ੂਰਾ ਸਿੰਘ ਭੂਰੀ ਵਾਲਿਆਂ ਤੋਂ ਭਜਨ ਪੁੱਛਿਆ ਸੀ। ਬੱਚਿਆਂ ਨੇ ਇਧਰ ਗੋਲੇ ਕੋਲ ਜ਼ਮੀਨ ਲੈ ਲਈ ਤੇ ਏਥੇ ਆ ਗਏ।

ਇੱਕ ਦਿਨ ਕੀ ਹੋਇਆ, ਮੈਂ ਜੰਗਲ ਦੀ ਗੁੱਠ ਵਿੱਚ ਵਸੇ ਕਿਸੇ ਪਿੰਡੋਂ ਸ਼ਰਾਬ ਲੈ ਆਉਣ ਲਈ ਬਲੈਡਰ ਲੈ ਕੇ ਘਰੋਂ ਨਿਕਲਿਆ। ਜਾਣ ਤੋਂ ਪਹਿਲਾਂ ਅਕਲ ਦੀ ਗੱਲ ਮੈਥੋਂ ਕਿਵੇਂ ਹੋ ਗਈ ਮੈਨੂੰ ਨਹੀਂ ਪਤਾ। ਪਰ ਮੈਂ ਘਰ ਰੱਖੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਤਸਵੀਰ ਅੱਗੇ ਅਰਦਾਸ ਕੀਤੀ।

ਰੱਛਿਆ ਰਿਆਇ ਸਭ ਥਾਂ ਕਰਨੀ

ਮੈਂ ਜਾ ਕੇ ਸ਼ਰਾਬ ਖਰੀਦੀ, ਬਲੈਡਰ ਭਰਵਾਇਆ ਤੇ ਨਿਧੜਕ ਹੋ ਕੇ ਸਾਈਕਲ ਦੇ ਕੈਰੀਅਰ ਤੇ ਰੱਖ ਲਿਆ ਤੇ ਸਾਈਕਲ ਨੂੰ ਲੱਤ ਦਿੱਤੀ ਤੇ ਤੁਰ ਪਿਆ।

ਅਜੇ ਥੋੜ੍ਹੀ ਵਾਟ ਹੀ ਗਿਆ ਸੀ ਕਿ ਪਿੱਛੋਂ ਪੁਲੀਸ ਦੀ ਜੀਪ ਆ ਗਈ। ਉਹਨਾਂ ਮੇਰੇ ਅੱਗੇ ਕਰਕੇ ਜੀਪ ਖਲਿਆਰ ਲਈ। ਠਾਣੇਦਾਰ ਨੇ ਪੁੱਛਿਆ-

ਕੀ ਆ?

ਸ਼ਰਾਬ ਆ ਜੀ।

ਕਿੱਥੇ ਚੱਲਿਆ ਏਂ?

ਜੀ ਗੋਲੇ।

ਵੇਚਣ?

ਨਹੀਂ ਜੀ, ਆਪਣੇ ਪੀਣ ਲਈ, ਪੀਤੇ ਬਿਨਾ ਰਿਹਾ ਨੀ ਜਾਂਦਾ।

ਪੁਲੀਸ ਵਾਲਿਆਂ ਸਾਈਕਲ ਤੇ ਬਲੈਡਰ ਜੀਪ ਵਿੱਚ ਰਖਵਾਇਆ, ਨਾਲ ਹੀ ਮੈਨੂੰ ਵੀ ਬਿਠਾ ਲਿਆ। ਕੁਝ ਚਿਰ ਪਿੱਛੋਂ ਪਤਾ ਨਹੀਂ ਉਨ੍ਹਾਂ ਦੇ ਮਨ ਵਿੱਚ ਕੀ ਆਈ, ਉਨ੍ਹਾਂ ਜੀਪ ਰੋਕ ਲਈ ਤੇ ਮੈਨੂੰ ਹੇਠਾਂ ਉਤਾਰ ਸਾਈਕਲ ਵੀ ਉਤਾਰਨ ਨੂੰ ਕਿਹਾ। ਸ਼ਰਾਬ ਉਹ ਲੈ ਗਏ।

ਮੈਂ ਘਰ ਆ ਜੇ ਖੇਡ ਵਰਤੀ ਸੁਣਾਈ ਤਾਂ ਮੇਰੇ ਛੋਟੇ ਲੜਕੇ ਨੇ ਆਖਿਆ-

ਅੱਗੋਂ ਤੋਂ ਪਿਤਾ ਜੀ ਤੁਹਾਨੂੰ ਅਰਦਾਸ ਕਰਕੇ ਨਹੀਂ ਤੁਰਨ ਦੇਣਾ। ਤੁਸੀਂ ਭੈੜੇ ਕੰਮੋਂ ਹਟਦੇ ਨਹੀਂ ਤੇ ਸਤਿਗੁਰਾਂ ਨੂੰ ਵੀ ਆਪਣੀਆਂ ਭੈੜੀਆਂ ਕਰਤੂਤਾਂ ਲਈ ਪ੍ਰੇਸ਼ਾਨ ਕਰਦੇ ਓ।

ਆਹ ਪਿਛਲੇ ਮਹੀਨੇ (ਫਰਵਰੀ 1978) ਦੀ ਗੱਲ ਆ। ਸੱਚੇ ਪਾਤਸ਼ਾਹ ਜੀ

ਇੰਮਲੀਆ ਕੋਠੀ ਤੋਂ ਮੇਲਾ ਕਰ ਕੇ ਪਰਤ ਰਹੇ ਸਨ, ਤੇ ਮੈਂ ਗੋਲੇ ਸ਼ਹਿਰ ਇੱਕ ਮੋੜ ਤੇ ਖਲੋਤਾ ਸਾਂ। ਮੈਨੂੰ ਗਰੀਬ ਨੂੰ ਵੇਖ ਗੱਡੀ ਰੋਕ ਲਈ, ਜਿਵੇਂ ਮੈਂ ਗਰੀਬ ਦਾ ਉਧਾਰ ਕਰਨਾ ਹੋਵੇ। ਮੈਂ ਅਗਾਂਹ ਹੋ ਮੱਥਾ ਟੇਕਿਆ। ਸਤਿਗੁਰੂ ਜੀ ਨਾਲ ਬੈਠ ਇਲਾਕੇ ਦੇ ਮੋਹਤਬਰ ਤੋਂ ਮੇਰੇ ਬਾਰੇ ਪੁੱਛਿਆ। ਉਸ ਨੇ ਹੌਲੀ ਹੌਲੀ ਜੋ ਦੱਸਿਆ, ਮੈਨੂੰ ਪਤਾ ਹੀ ਸੀ ਮੇਰੀ ਜਿਹੜੀ ਸਿਫਤ ਹੋ ਸਕਦੀ ਸੀ, ਉਹ ਹੀ ਕੀਤੀ ਹੋਵੇਗੀ। ਮੈਂ ਅਰਜ਼ ਕੀਤੀ ਸੱਚੇ ਪਾਤਸ਼ਾਹ ਜੀ ਮੇਰੇ ਘਰ ਚਰਨ ਪਾਓ ਜੀ।

ਉਸ ਆਖਿਆ, ਜੀ ਇਹਦੇ ਘਰ ਗੱਡੀ ਨਿਲਕੁਲ ਨਹੀਂ ਜਾ ਸਕਦੀ, ਗਲੀ ਬਹੁਤ ਭੀੜੀ ਹੈ ਅਤੇ ਚਿੱਕੜ ਨਾਲ ਭਰੀ ਹੋਈ ਵੀ, ਕੋਲ ਕੋਲ ਸੂਰ ਵਾੜੇ ਵੀ ਨੇ।

ਸੱਚੇ ਪਾਤਸ਼ਾਹ ਜੀ ਬਚਨ ਕੀਤਾ–

**"ਫੇਰ ਕੀ ਹੋਇਆ, ਪੈਦਲ ਚਲੇ ਜਾਵਾਂਗੇ।"**

ਉਸ ਹੋਰ ਬਹਾਨੇ ਕੀਤੇ।

ਅੱਜ ਜਿਵੇਂ ਮੇਰਾ ਉਧਾਰ ਹੋਣ ਦੀ ਘੜੀ ਆ ਗਈ ਹੋਏ। ਪਾਤਸ਼ਾਹ ਇਸ਼ਾਰਾ ਕੀਤਾ–

**"ਤੂੰ ਚੱਲ ਘਰ ਅਸੀਂ ਆਏ।"**

ਸੱਚੇ ਪਾਤਸ਼ਾਹ ਜੀ ਉਸਦੀਆਂ ਸਭ ਸੁਣੀਆਂ ਅਣਸੁਣੀਆਂ ਕਰਕੇ, ਭੈੜੇ ਰਾਹੀਂ ਪੈਦਲ ਲੰਘਦੇ ਮੇਰੇ ਘਰ ਆ ਦਰਸ਼ਨ ਦਿੱਤੇ। ਜੋ ਕੁਝ ਮੈਂ ਇੱਥੇ ਵੇਖਿਆ ਮੈਂ ਚਕ੍ਰਿਤ ਰਹਿ ਗਿਆ। ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੋ ਰਹੇ ਸਨ। ਮੈਂ ਸੱਜਲ ਅੱਖਾਂ ਦੇ ਨਾਲ ਚਰਨਾ ਤੇ ਮੱਥਾ ਟੇਕਿਆ। ਸਿਰ ਉਤਾਂਹ ਚੁੱਕਿਆ ਸਤਿਗੁਰੂ ਜਗਜੀਤ ਸਿੰਘ ਜੀ ਬਿਰਾਜਮਾਨ ਸਨ। ਮੇਰੀ ਇਸ ਤੋਂ ਪਹਿਲੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਹੀ ਸ਼ਰਧਾ ਸੀ ਪਰ ਅੱਜ ਨਿਸ਼ਾ ਹੋ ਗਈ। ਮੈਨੂੰ ਜਾਪਿਆ ਸਤਿਗੁਰੂ ਪ੍ਰਤਾਪ ਸਿੰਘ ਜੀ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜਾਮੇ ਵਿੱਚ ਮੇਰੀ ਬੰਦ-ਖਲਾਸੀ ਕਰਨ ਆਏ ਹਨ, ਬੁਰੇ ਕੰਮ ਤੇ ਮੰਦਬੁੱਧੀ ਦੇ ਕਰਮ ਮੇਰੇ ਅੱਜ ਕੱਟੇ ਜਾਣਗੇ।

ਮੇਰੇ ਲੜਕੇ ਨੇ ਹੱਥ ਜੋੜ ਮੇਰੀ ਸ਼ਕਾਇਤ ਕੀਤੀ– ਜੀ ਇਹ ਸਿੱਧੀ ਦਸਤਾਰ ਬੰਨ੍ਹ ਕੇ ਨਿੱਤ ਸ਼ਰਾਬ ਪੀਂਦਾ ਹੈ। ਸਤਿਗੁਰੂ ਜੀ ਮੇਰੀ ਕੰਡ ਤੇ ਹੱਥ ਧਰਿਆ ਤੇ ਬਚਨ ਕੀਤਾ–

"ਇਹ ਹੁਣ ਨਹੀਂ ਪੀਏਗਾ, ਚਿੰਤਾ ਨਾ ਕਰੋ।" ਨਾਲ ਹੀ ਬਚਨ ਕੀਤਾ– "ਅਰੂੜ ਸਿੰਹਾਂ ਮੇਰੇ ਪਾਸ ਆ ਜਾ ਫਾਰਮ ਤੇ।"

ਸਚੁਮੱਚ ਹੀ ਮੈਨੂੰ ਸਤਿਗੁਰੂ ਜੀ ਨੇ ਨਰਕ ਚੋਂ ਕੱਢ ਲਿਆਂਦਾ ਹੈ, ਉਸੇ ਦਿਨ ਤੋਂ ਸਾਰੇ ਐਬ ਛੁੱਟ ਗਏ ਹਨ। ਹੁਣ ਮੈਂ ਇੱਥੇ ਹੀ ਰਹਿੰਦਾ ਹਾਂ, ਡੇਰਾ ਮਿਲਿਆ ਹੋਇਆ ਹੈ।

ਘਿਓ, ਬਦਾਮਾਂ ਦੀ ਸ਼ਰਦਾਈ, ਵਧੀਆ ਪ੍ਰਸ਼ਾਦਾ ਪਾਣੀ ਅਤੇ ਅੱਧ ਸੇਰ ਦੁੱਧ ਵੀ ਮਿਲ ਜਾਂਦਾ ਹੈ। ਇੱਥੇ ਨਾਮ ਸਿਮਰਨ ਦੀ ਅਖੰਡ ਵਰਨੀ ਵਿੱਚ ਡਿਊਟੀ ਹੈ, ਚੌਵੀ ਘੰਟਿਆਂ 'ਚ ਦੋ-ਦੋ ਘੰਟੇ ਦੀਆਂ ਤਿੰਨ ਰੌਲਾਂ ਲਾਉਂਦਾ ਹਾਂ। ਰੋਜ਼ਾਨਾ ਛੇ ਘੰਟੇ ਨਾਮ ਸਿਮਰਨ ਵਰਨੀ 'ਚ ਹੋ ਜਾਂਦਾ ਹੈ। ਇਸ ਤੋਂ ਬਿਨਾਂ ਆਪਣਾ ਗੁਰਬਾਣੀ ਪਾਠ ਦਾ ਨੇਮ, ਅੰਮ੍ਰਿਤ ਵੇਲੇ ਦਾ ਇਸ਼ਨਾਨ ਆਦਿ ਹੋ ਜਾਂਦਾ ਹੈ- ਘਰ ਦੇ ਜੀਅ ਮੇਰੇ ਵਲੋਂ ਅਤੇ ਮੈਂ ਘਰਦੇ ਜੀਆਂ ਵਲੋਂ ਨਿਸਚਿੰਤ ਹਾਂ।

ਅੱਜ ਮੈਂ ਮਹਾਂ ਸੁਖੀ ਹਾਂ। ਗੁਰਵਾਕ ਸਾਕਾਰ ਹੋ ਗਿਆ-

**ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦਵਾਰ॥**
**ਜਿਨ ਮਾਨਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥**

*******

# ਅਨੰਦ ਕਥਨ




**ਸ੍ਰੀ ਸਤਿਗੁਰੂ ਜੀ ਦੇ ਖੱਬੇ ਕਾਮਰੇਡ ਜਗਜੀਤ ਸਿੰਘ ਅਨੰਦ**
**ਸੱਜੇ ਡਾ. ਮਨਮੋਹਨ ਸਿੰਘ (ਪ੍ਰਧਾਨ ਮੰਤਰੀ)**

ਸਤਿਗੁਰੂ ਜਗਜੀਤ ਸਿੰਘ ਜੀ ਦੇ ਹੋਰ ਨਿਜੀ ਗੁਣ ਵੀ ਏਨੇ ਤੇ ਅਜਿਹੇ ਹਨ ਕਿ ਗਿਣਾਏ ਨਹੀਂ ਜਾਂਦੇ। (ਸਤਿਗੁਰੂ ਪ੍ਰਤਾਪ ਸਿੰਘ ਜੀ) ਵੱਡਿਆਂ ਇੱਕ ਵਾਰ ਹੁਕਮ ਕੀਤਾ ਕਿ

ਸ. ਗੁਰਬਖਸ਼ ਸਿੰਘ ਪ੍ਰੀਤਲੜੀ ਨੂੰ ਸ੍ਰੀ ਜੀਵਨ ਨਗਰ ਲਿਜਾਣਾ ਹੈ। ਉਹਨਾਂ ਦੇ ਸਮੇਂ ਤਾਂ ਇਹ ਪੂਰਾ ਨਾ ਹੋਇਆ ਪਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿਸ ਸੁਚੱਜੇ ਢੰਗ ਨਾਲ ਇਸ ਨੂੰ ਪੂਰਾ ਕੀਤਾ, ਉਹ ਸੱਚਮੁੱਚ ਮਿਸਾਲੀ ਸੀ ਅਤੇ ਸਨੇਹ ਪ੍ਰੀਤਲੜੀ ਵਾਲੇ ਸਰਦਾਰ ਦਾ ਤੇ ਨਾਮਧਾਰੀ ਪੰਥ ਦੇ ਕਰਨ ਕਰਾਵਣਹਾਰ ਦਾ ਏਨਾ ਵਧ ਗਿਆ ਕਿ ਜਦੋਂ ਸਰਦਾਰ ਜੀ ਦੇ ਤੁਰ ਜਾਣ ਪਿੱਛੋਂ ਸਤਿਗੁਰੂ ਜੀ ਪਰਵਾਰ ਨਾਲ ਹਮਦਰਦੀ ਕਰਨ ਪ੍ਰੀਤ ਨਗਰ ਪਹੁੰਚੇ। ਉਹਨਾਂ ਆਖਿਆ, "ਪਿਛਲਾ ਨੇੜਲਾ ਸਮਾਂ ਮੈਂ ਏਥੇ ਆਨੰਦ ਜੀ ਨਾਲੋਂ ਵੱਧ ਆਉਂਦਾ ਰਿਹਾ। ਮੇਰੀ ਇਹ ਸਾਂਝ ਹੁਣ ਵੀ ਬਣੀ ਰਹੇਗੀ।"

ਬਹੁਤ ਘੱਟ ਲੋਕ ਜਾਣਦੇ ਹਨ ਕਿ ਜਦੋਂ ਸਤਿਗੁਰੂ ਜੀ ਜੁਲਾਈ ਦੇ ਅੱਧ ਵਿੱਚ ਪ੍ਰੀਤ ਨਗਰ ਸਰਦਾਰ ਜੀ ਨੂੰ ਮਿਲਣ ਗਏ, ਉਹਨਾਂ ਦੀ ਬੀਮਾਰੀ ਨੂੰ ਵੇਖ ਕੇ ਉਨ੍ਹਾਂ ਦੇ ਸਰਕਾਰੀ ਇਲਾਜ ਲਈ ਸਿੱਧੀ ਪਹੁੰਚ ਮੁੱਖ ਮੰਤਰੀ ਬਾਦਲ ਸਾਹਿਬ ਨਾਲ ਕੀਤੀ। ਸਰਦਾਰ ਜੀ ਦੀ ਡਾਇਰੀ ਦਾ ਆਖਰੀ ਅੰਦਰਾਜ 18 ਜੁਲਾਈ ਦਾ ਹੈ, ਤੇ ਉਸ ਵਿੱਚ ਸਤਿਗੁਰਾਂ ਦੇ ਉੱਥੇ ਆਉਣ ਦਾ ਜ਼ਿਕਰ ਬੜੇ ਹੁਲਾਰਵੇਂ ਸ਼ਬਦਾਂ ਵਿੱਚ ਹੈ।

ਇੱਕ ਨਿੱਕੀ ਜਿਹੀ ਗੱਲ ਦੱਸ ਕੇ, ਜਿਸਦਾ ਮਹੱਤਵ ਵੱਡਾ ਹੈ ਇਨ੍ਹਾਂ ਸਰਤਾਂ ਨੂੰ ਖਤਮ ਕਰਾਂਗਾ। ਦਾਰ ਜੀ ਦੇ ਯਾਦਗਾਰੀ ਸਮਾਗਮ ਵਿੱਚ ਤਿੰਨ ਦਿਨ ਬਾਕੀ ਸਨ। ਆਪ ਨੇ ਨਵਤੇਜ ਤੇ ਮੈਨੂੰ ਵੱਖਰਿਆਂ ਹੋ ਕੇ ਇੱਕ ਗੱਲ ਕਰਨ ਲਈ ਕਿਹਾ। ਗੱਲ ਕੀ ਸੀ? 'ਸਮਾਗਮ ਵਾਲੇ ਦਿਨ ਲੰਗਰ ਪਾਣੀ ਲਈ ਕਿੰਨੀ ਕੁ ਰਸਦ ਲੋੜੀਂਦੀ ਹੋਵੇਗੀ?' ਅਸਾਂ ਦੋਹਾਂ ਆਖਿਆ ਕਿ 'ਰਸਦ ਨਾਲੋਂ ਵੱਧ ਲੋੜ ਲੰਗਰ ਤਿਆਰ ਕਰਨ ਦੀ ਹੈ।' ਉੱਤਰ ਵਿੱਚ ਉਨ੍ਹਾਂ ਨੇ ਕਿਹਾ ਕਿ ਉਹ ਕੱਕੜਾਂ ਦੇ ਦੀਵਾਨ ਤੇ ਜਾ ਰਹੇ ਹਨ, ਰਾਤ ਅੰਮ੍ਰਿਤਸਰ ਪਹੁੰਚ ਕੇ ਜੋ ਪ੍ਰਬੰਧ ਸੰਭਵ ਹੋਵੇ, ਕਰਕੇ ਪਤਾ ਦੇਣਗੇ। ਨਵਤੇਜ ਨੇ ਆਖਿਆ ਕਿ ਉਹ ਅੰਮ੍ਰਿਤਸਰ ਪਹੁੰਚ ਕੇ ਜਾਂ ਕਿਸੇ ਨੂੰ ਭੇਜ ਕੇ ਅਗਲੇ ਦਿਨ ਸਵੇਰੇ ਪਤਾ ਕਰ ਲਏਗਾ। ਸਤਿਗੁਰਾਂ ਨੇ ਆਖਿਆ, "ਮੇਰੀ ਆਦਤ ਨਾ ਵਿਗਾੜੋ, ਜਿਹੜਾ ਕੰਮ ਮੈਂ ਜ਼ਿੰਮੇ ਲਿਆ ਹੈ, ਮੈਂ ਹੀ ਕਰਾਂਗਾ।"

ਤੇ ਜਦੋਂ ਸਮਾਗਮ ਤੋਂ ਪਹਿਲੀ ਸ਼ਾਮ ਮੈਂ ਪ੍ਰੀਤ ਨਗਰ ਪੁੱਜਾ, ਨਾਮਧਾਰੀ ਸੰਗਤ, ਇਸਤਰੀਆਂ ਤੇ ਪੁਰਸ਼ ਬਕਾਇਦਾ ਪਾਲ ਬਣਾਈ ਦਾਰ ਜੀ ਦੀ ਕੋਠੀ ਵੱਲੋਂ ਪ੍ਰੀਤ ਨਗਰ ਨਾਲੋਂ ਲੰਘਦੀ ਸੜਕ ਵੱਲ ਆ ਰਹੇ ਸਨ। ਮੈਂ ਉਦੋਂ ਹੀ ਸਮਝ ਗਿਆ ਕਿ ਸਵੇਰ ਦੇ ਲੰਗਰ ਦਾ ਮੁਢਲਾ ਪ੍ਰਬੰਧ ਕਰ ਕੇ ਮੁੜੇ ਹਨ।

–ਜਗਜੀਤ ਸਿੰਘ ਅਨੰਦ

*******

# ਪ੍ਰਤਿਗਿਆ

ਗੱਲ ਜੂਨ 1976 ਦੀ ਹੈ, ਤਾਰੀਖ ਵੀ ਮੇਰੀ ਡਾਇਰੀ ਵਿੱਚ ਨੋਟ ਹੋਵੇਗੀ। ਜਥੇਦਾਰ ਸੇਵਾ ਸਿੰਘ (ਮੰਡੀ) ਹੁਰਾਂ ਵੱਲ ਸਤਿਗੁਰੂ ਜਗਜੀਤ ਸਿੰਘ ਜੀ ਦਾ ਲੰਗਰ ਸੀ। ਸੱਚੇ ਪਾਤਸ਼ਾਹ ਜੀ ਬਿਆਸ ਦਰਿਆ ਦੇ ਕੰਢੇ ਵਾਲੇ ਡੇਰੇ ਦਰਸ਼ਨ ਦੇ ਰਹੇ ਸਨ, ਪਾਤਸ਼ਾਹ ਜੀ ਨੇ ਮੈਨੂੰ ਆਵਾਜ਼ ਮਾਰੀ–

ਕੁਲਬੀਰ !

ਜੀ ਸੱਚੇ ਪਾਤਸ਼ਾਹ ਜੀ

ਤੇਰੀ ਜੀਪ ਕਿੱਥੇ ਹੈ ?

ਜੀ ਇੱਥੇ ਈ ਹੈ।

ਜਾਹ ਲੈ ਕੇ ਆ।

ਸਤਿ ਬਚਨ ਜੀ।

ਮੈਂ ਜੀਪ ਲੈ ਕੇ ਹਾਜ਼ਰ ਹੋਇਆ। ਪਾਤਸ਼ਾਹ ਜੀ ਫਰੰਟ ਸੀਟ ਤੇ ਬਿਰਾਜਮਾਨ ਹੋ ਗਏ। ਜਥੇਦਾਰ ਸੇਵਾ ਸਿੰਘ ਹੁਰੀਂ ਭੱਜੇ ਭੱਜੇ ਆਏ, ਹੱਥ ਜੋੜ ਅਰਜ਼ ਕੀਤੀ-

ਦੀਨ ਦਿਆਲ ਜੀ, ਘਰ ਲੰਗਰ ਤਿਆਰ ਹੈ, ਆਪ ਜੀ ਘਰ ਵੱਲ ਹੀ ਚੱਲੇ ਹੋ?

**"ਰਵਾਲਸਰ ਚੱਲਿਆ ਹਾਂ, ਤੇਰੀ ਕੁੜਮਣੀ ਮਸਤਾਨੀ ਵੱਲ।"**

ਗਰੀਬ ਨਿਵਾਜ ਘਰ ਲੰਗਰ ਸੀ ਆਪ ਜੀ ਦਾ।

**"ਉਸਨੇ ਵੀ ਲੰਗਰ ਬਾਰੇ ਆਖਿਆ ਹੋਇਆ ਹੈ, ਤੂੰ ਹੀ ਦੱਸ, ਕਿਵੇਂ ਕਰਾਂ? ਕੀਹਦੇ ਵੱਲ ਜਾਵਾਂ? ਤੇਰੇ ਵੱਲ ਜਾਂ ਤੇਰੀ ਕੁੜਮਣੀ ਵੱਲ?"**

ਜੀ ਜਿਵੇਂ ਆਪ ਜੀ ਦੀ ਰਜ਼ਾ ਹੋਵੇ।

**"ਚੰਗਾ, ਮੈਂ ਫਿਰ ਰਵਾਲਸਰ ਜਾ ਆਵਾਂ।"**

ਸਤਿ ਬਚਨ ਜੀ।

ਗਰਮੀ ਦੇ ਦਿਨ ਸਨ, ਮੈਂ ਤੇਜ਼ ਜੀਪ ਚਲਾਉਂਦਾ ਰਵਾਲਸਰ ਪਹੁੰਚਾ। ਜੀਪ ਰੁਕਦਿਆਂ ਹੀ ਸੱਚੇ ਪਾਤਸ਼ਾਹ ਜੀ ਤੇਜ਼ੀ ਨਾਲ ਜੀਪ ਚੋਂ ਉੱਤਰੇ। ਸੇਵਕਾਂ ਕੱਪੜੇ ਸੰਭਾਲੇ। ਹਜ਼ੂਰ ਛੋਹਲੇ ਕਦਮੀਂ, ਇਤਿਆਦ ਨਾਲ ਹੇਠਾਂ ਵਗਦੀ ਕੂਲ ਵੱਲ ਉੱਤਰ ਗਏ।

ਪਿੱਛੇ ਪਿੱਛੇ ਮੰਡੀ ਤੋਂ ਆ ਰਹੀਆਂ ਗੱਡੀਆਂ ਵੀ ਪਹੁੰਚ ਗਈਆਂ ਸਨ। ਅਸੀਂ ਸਾਰੇ ਮਾਈ ਮਸਤਾਨੀ ਨੂੰ ਖਬਰ ਦੇਣ ਵਾਸਤੇ ਡੇਰੇ ਵੱਲ ਗਏ ਤਾਂ ਕਿ ਮਾਈ ਮਸਤਾਨੀ ਨੂੰ ਦੱਸ ਕੇ ਪਾਤਸ਼ਾਹ ਜੀ ਦੇ ਬੈਠਣ ਲਈ ਤਿਆਰੀ ਕਰਵਾ ਸਕੀਏ।

ਪਰ ਇੱਥੇ ਤਾਂ ਇਲਾਹੀ ਫੋਨ ਪਹਿਲੋਂ ਹੀ ਖੜਕ ਚੁੱਕੇ ਸਨ। ਮਸਤਾਨੀ ਨੇ ਮੰਜੇ ਤੇ ਵਿਛਾਈ ਕੀਤੀ ਹੋਈ ਸੀ। ਨਾਲ ਦੀ ਖਾਲੀ ਥਾਂ ਤੇ ਪਾਤਸ਼ਾਹ ਜੀ ਦੇ ਪ੍ਰਸ਼ਾਦਾ ਛਕਣ ਲਈ ਚੌਂਕੀ ਰੱਖੀ ਹੋਈ ਸੀ।

ਇੰਨੀ ਦੇਰ ਨੂੰ ਪਾਤਸ਼ਾਹ ਜੀ ਵੀ ਇਸ਼ਨਾਨ ਕਰਕੇ ਪਹੁੰਚ ਗਏ ਸਨ।

ਚੌਂਕੀ ਤੇ ਬੈਠਦਿਆਂ ਬਚਨ ਕੀਤਾ-

"ਲਿਆ ਬੀਬੀ ਜਲਦੀ ਪ੍ਰਸ਼ਾਦਾ ਛਕਾ,

ਅੱਜ ਭੁੱਖ ਬਹੁਤ ਲੱਗੀ ਹੋਈ ਹੈ।"

ਬੀਬੀ ਨੇ ਥਾਲੇ ਵਿੱਚ ਪ੍ਰਸ਼ਾਦਾ ਪਰੋਸਿਆ ਅਤੇ ਹਜ਼ੂਰ ਦੀ ਸੇਵਾ ਵਿੱਚ ਪੇਸ਼ ਕੀਤਾ।

ਸਤਿਗੁਰੂ ਜੀ ਨੇ ਪ੍ਰਸ਼ਾਦਾ ਛਕਿਆ, ਚੂਲਾ ਕੀਤਾ ਅਤੇ ਹੱਥ ਸੁੱਚੇ ਕਰਕੇ ਨਾਲ ਵਾਲੇ ਕਮਰੇ ਵਿੱਚ ਅਰਾਮ ਕਰਨ ਲਈ ਚਲੇ ਗਏ। ਅੱਧਾ ਕੁ ਘੰਟਾ ਬੀਤਿਆ ਹੋਏਗਾ, ਅਛੋਪਲੇ ਜਹੇ ਉੱਠੇ, ਪੋਲੇ ਪੈਰੀਂ ਕਮਰੇ ਚੋਂ ਬਾਹਰ ਨਿਕਲ ਗਏ। ਪੰਦਰਾਂ ਕੁ ਮਿੰਟ ਬਾਅਦ ਨਿਵਾਣਾ ਵੱਲ ਵਗਦੀ ਕੂਲ ਤੋਂ ਇਸ਼ਨਾਨ ਕਰ ਪਰਤ ਆਏ।

ਮਾਈ ਮਸਤਾਨੀ ਨੂੰ ਮੁਖ਼ਾਤਿਬ ਹੋ ਬਚਨ ਕੀਤਾ-

"ਬੀਬੀ ਲਿਆ ਕੁਝ ਛਕਣ ਨੂੰ, ਪਕੌੜੇ ਜਲੇਬੀਆਂ ਵੀ ਬਣਾਏ ਹੋਣੇ ਨੇ ਤਾਂ ਉਹ ਵੀ ਲੈ ਆ।"

ਮਾਈ ਮਸਤਾਨੀ ਨੇ ਸਭੋ ਕੁਝ ਪਰੋਸਿਆ ਤੇ ਸਤਿਗੁਰੂ ਜੀ ਦੀ ਸੇਵਾ ਵਿੱਚ ਹਾਜ਼ਰ ਕੀਤਾ।

ਪਾਤਸ਼ਾਹ ਜੀ ਛਕ ਰਹੇ ਸਨ ਤੇ ਮਾਈ ਮਸਤਾਨੀ ਆਨੰਦ ਵਿਭੋਰ ਹੋਈ ਕਿਸੇ ਰੂਹਾਨੀ ਰੰਗ ਵਿੱਚ ਰੰਗੀ ਹੋਈ ਸੀ। ਪ੍ਰਸ਼ਾਦਾ ਛਕ ਸਤਿਗੁਰੂ ਜੀ ਫਿਰ ਅਰਾਮ ਕਮਰੇ ਵਿੱਚ ਜਾ ਬਿਰਾਜੇ। ਮਸਤਾਨੀ ਵੈਰਾਗੀ ਹੋਈ ਹੰਝੂ ਵਹਾ ਰਹੀ ਸੀ ਤੇ ਸਤਿਗੁਰੂ ਜੀ ਨਾਲ ਮੰਡੀ ਤੋਂ ਆਈ ਸਾਰੀ ਸੰਗਤ ਸਤਿਗੁਰੂ ਜੀ ਦੇ ਇਸ ਅਗੰਮੀ ਵਰਤਾਰੇ ਤੋਂ ਹੈਰਾਨ ਅਤੇ ਅਚੰਭਿਤ ਸਨ।

ਏਨੀ ਦੇਰ ਨੂੰ ਸਤਿਗੁਰੂ ਜੀ ਫਿਰ ਅਰਾਮ ਕਮਰੇ ਚੋਂ ਨਿਕਲੇ ਅਤੇ ਸੇਵਕ ਨੂੰ ਕਛਹਿਰੇ ਪਰਨੇ ਦਾ ਇਸ਼ਾਰਾ ਕਰ ਹੇਠਾਂ ਕੂਲ ਵੱਲ ਉਤਰਨ ਲੱਗੇ।

ਸਾਰੇ ਬੜੇ ਹੈਰਾਨ ਸਨ ਪਰ ਪੁੱਛਣ ਦੀ ਹਿੰਮਤ ਕਿਸੇ ਵਿੱਚ ਵੀ ਨਹੀਂ ਸੀ। ਮਾਈ ਮਸਤਾਨੀ ਵੈਰਾਗੀ ਹੋਈ ਨੇ ਆਪ ਹੀ ਇਸ ਬੁਝਾਰਤ ਦੀ ਘੁੰਡੀ ਖੋਲ੍ਹਣੀ ਸ਼ੁਰੂ ਕੀਤੀ-

ਮੈਂ ਕੱਲ੍ਹ ਦੁਪਹਿਰੇ ਪਦਾਰਥ ਤਿਆਰ ਕੀਤੇ, ਉਸਦੀ ਮਹਿਕ ਨੇ ਸਤਿਗੁਰੂ ਜੀ ਦੇ ਚਰਨਾ ਨਾਲ ਜੋੜ ਦਿੱਤਾ, ਮਨ ਵਿੱਚ ਆਇਆ ਕਿ ਪਦਾਰਥ ਤੇ ਪਾਤਸ਼ਾਹ ਜੀ ਦੇ ਛਕਣ ਵਾਲੇ ਨੇ। ਮੈਂ ਬੱਚਿਆਂ ਨੂੰ ਆਖਿਆ ਪਾਤਸ਼ਾਹ ਜੀ ਆ ਰਹੇ ਨੇ, ਪਹਿਲੋਂ ਪਾਤਸ਼ਾਹ ਜੀ ਆਉਣਗੇ, ਛਕਣਗੇ ਫਿਰ ਆਪਾਂ ਸਾਰੇ ਛਕਾਂਗੇ। ਕੱਲ੍ਹ ਸ਼ਾਮ ਨੂੰ ਮੈਂ ਕੁਝ ਬਣਾਇਆ ਤੇ ਫੇਰ ਮਨ ਵਿੱਚ ਆਇਆ ਪਾਤਸ਼ਾਹ ਜੀ ਨੂੰ ਛਕਾ ਕੇ ਛਕਾਂਗੇ। ਅਸੀਂ ਸਾਰੇ ਬਿਨਾ ਕੁਝ ਖਾਧੇ ਪੀਤੇ ਹੀ ਸੌਂ ਗਏ। ਅੱਜ ਸਵੇਰੇ ਮੈਂ ਗਊ ਦਾ ਦੁੱਧ ਚੋਇਆ ਤੇ ਖੀਰ ਬਣਾਉਣੀ ਸ਼ੁਰੂ ਕੀਤੀ। ਨਾਲੇ ਕੜਛੀ ਫੇਰੀ ਜਾਵਾਂ, ਨਾਲੇ ਵੈਰਾਗੀ ਹੋਈ ਰੋਈ ਜਾਵਾਂ, ਨਾਲੇ ਪਾਤਸ਼ਾਹ ਜੀ ਨੂੰ ਯਾਦ ਕਰੀ ਜਾਵਾਂ ਕਿ ਪਾਤਸ਼ਾਹ ਜੀ ਆਉਣ ਤੇ ਇਹ ਪਦਾਰਥ ਰਸਨੀ ਲਾਇਕ ਕਰਨ। ਮਸਤਾਨੀ ਦੱਸ ਹੀ ਰਹੀ ਸੀ ਕਿ ਸਤਿਗੁਰੂ ਜੀ ਦੇ ਆਉਣ ਦੀ ਆਹਟ ਹੋਈ। ਸਾਰੇ ਹੱਥ ਜੋੜ ਉੱਠ ਖਲੋਤੇ। ਪਾਤਸ਼ਾਹ ਜੀ ਅਵਾਜ਼ ਦਿੱਤੀ-

ਬੀਬੀ ਮਸਤਾਨੀ!

ਜੀ ਪਾਤਸ਼ਾਹ ਜੀ

ਕੁਝ ਹੈ ਛਕਾਣ ਲਈ ਮੈਨੂੰ?

ਮਸਤਾਨੀ ਦੀਆਂ ਅੱਖਾਂ ਪਰਲ ਪਰਲ ਵਹਿ ਰਹੀਆਂ ਸਨ। ਪਾਤਸ਼ਾਹ ਜੀ ਚੌਂਕੀ ਤੇ

ਬਿਰਾਜਮਾਨ ਹੋ ਗਏ ਸਨ। ਬਚਨ ਕੀਤਾ–

"ਅੱਜ ਭੁੱਖ ਹੀ ਬੜੀ ਲੱਗੀ ਹੋਈ ਏ।"

ਤੀਸਰੀ ਵਾਰ ਪਾਤਸ਼ਾਹ ਜੀ ਨੇ ਪ੍ਰਸ਼ਾਦ ਪਾਣੀ ਛਕਿਆ, ਚੂਲਾ ਕੀਤਾ, ਹੱਥ ਸੁੱਚੇ ਕੀਤੇ ਤੇ ਵਿਛਾਈ ਕੀਤੇ ਹੋਏ ਮੰਜੇ ਤੇ ਬਿਰਾਜਮਾਨ ਹੋਏ। ਮਸਤਾਨੀ ਨੂੰ ਸੰਬੋਧਨ ਹੁੰਦਿਆ ਬਚਨ ਕੀਤਾ–

"ਅਜਿਹੀਆਂ ਪ੍ਰਤਿਗਿਆਵਾਂ ਨਾ ਹੀ ਕਰਿਆ ਕਰੋ, ਜਿਸ ਨਾਲ ਅਸੀਂ ਸਾਰੇ ਹੀ ਬਿਪਤਾ ਨੂੰ ਪੜੇ ਜਾਈਏ। ਤੇਰੇ ਬੱਚੇ ਵੀ ਭੁੱਖੇ, ਤੂੰ ਵੀ ਭੁੱਖੀ, ਤੇਰੇ ਕੁੜਮ ਵੱਲ ਤਿਆਰ ਕੀਤਾ ਲੰਗਰ ਉਵੇਂ ਹੀ ਪਿਆ। ਮੈਨੂੰ ਵੱਖ ਭਜਾਇਆ।

ਵੇਰਵਾ : ਸ੍ਰ. ਕੁਲਬੀਰ ਸਿੰਘ ਕੁੱਲੂ

*******

# ਬਾਲ-ਸਖਾ ਸਤਿਗੁਰੂ

ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਸਮਾਜ ਨੂੰ ਇੱਕ ਪਰਿਵਾਰ ਦੀ ਸੰਗਿਆ ਹੀ ਨਹੀਂ ਦਿੱਤੀ ਸਗੋਂ ਇੱਕ ਪਰਿਵਾਰ ਵਾਂਗੂੰ ਸੰਭਾਲਿਆ ਵੀ ਹੈ ਅਤੇ ਨਾਮਧਾਰੀ ਪਰਿਵਾਰਾਂ ਦੇ ਬੱਚਿਆਂ ਨੂੰ ਆਪਣੇ ਧੀਆਂ ਪੁੱਤਰਾਂ ਵਾਂਗ ਸੰਭਾਲਦਿਆਂ ਉਨ੍ਹਾਂ ਦਾ ਪੂਰਾ ਖਿਆਲ ਰੱਖਦਿਆਂ ਸੁਚੱਜੀ ਅਗਵਾਈ ਵੀ ਬਖਸ਼ੀ। ਜਿਸ ਦੀ ਮਿਸਾਲ ਹੋਰ ਕਿਧਰੇ ਵੀ ਕਿਸੇ ਵੀ ਸੰਸਥਾ ਵਿੱਚ ਨਹੀਂ ਮਿਲਦੀ। ਕਿਵੇਂ ਛੋਟੇ ਛੋਟੇ ਬੱਚਿਆਂ ਨੂੰ ਆਪਣੇ ਕੋਲ ਰੱਖ ਉਨ੍ਹਾਂ ਨੂੰ ਸੰਗੀਤ ਸਿਖਾਇਆ ਫਿਰ ਹਿੰਦੁਸਤਾਨ ਦੇ ਪ੍ਰਸਿੱਧ ਉਸਤਾਦਾਂ ਕੋਲ ਸ਼ਿਸ਼ ਬਿਠਾਇਆ, ਅਥਾਹ ਖਰਚ ਕੀਤਾ, ਜਿਸ ਦੀ ਬਦੌਲਤ ਸ੍ਰੀ ਭੈਣੀ ਸਾਹਿਬ ਅੱਜ ਰੱਬੀ ਰਾਗ ਨਾਦ ਦਾ ਮੁਕਾਮ ਬਣ ਗਿਆ ਹੈ, ਜਿਸ ਦੇ ਪਿੱਛੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਖਤ ਘਾਲਣਾ, ਅਥਾਹ ਖਰਚ ਅਤੇ ਸੁਚੱਜੀ ਤੇ ਸਮਰੱਥ ਅਗਵਾਈ ਤੇ ਰਹਿਨੁਮਾਈ ਦਾ ਵਰਦ-ਹਸਤ ਸੀ।

ਕੇਵਲ ਭਾਰਤ ਵਿੱਚ ਹੀ ਨਹੀਂ ਸਗੋਂ ਗਵਾਂਢੀ ਮੁਲਕ ਥਾਈਲੈਂਡ, ਇੰਗਲੈਂਡ,

ਜਰਮਨੀ, ਕਨੇਡਾ ਅਤੇ ਅਮਰੀਕਾ ਜਿੱਥੇ ਜਿੱਥੇ ਵੀ ਨਾਮਧਾਰੀ ਪਰਿਵਾਰ ਵਸਦੇ ਸਨ, ਉਨ੍ਹਾਂ ਨਾਲ ਤੇ ਉਨ੍ਹਾਂ ਦੇ ਬੱਚਿਆਂ ਨਾਲ ਨਿਜੀ ਨਿਕਟਤਾ ਬਖਸ਼ ਕੇ ਇਨ੍ਹਾਂ ਸਾਰੇ ਗੁਣਾਂ ਦਾ ਸੰਚੰਨ ਕੀਤਾ।

ਜਦੋਂ ਕਦੇ ਵੀ ਹਜ਼ੂਰ ਲੰਬਾ ਸਮਾਂ ਭਾਰਤ ਵਿੱਚ ਨਿਵਾਸ ਰੱਖਦੇ ਤਾਂ ਫੋਨ ਸੰਪਰਕ ਰਾਹੀਂ ਉਨ੍ਹਾਂ ਦੀ ਕਾਰਗੁਜ਼ਾਰੀ ਤੇ ਨਜ਼ਰਸਾਨੀ ਰਹਿਨੁਮਾਈ ਅਤੇ ਹੌਂਸਲਾ ਅਫ਼ਜ਼ਾਈ ਵੀ ਕਰਦੇ।

ਸਤਿਗੁਰੂ ਜੀ ਦੇ ਚਰਨਾਂ ਨਾਲ ਜੁੜੇ ਸ਼ਰਧਾਵਾਨ ਸਿੱਖ-ਸੇਵਕਾਂ ਦਾ ਗਵਾਂਢੀ ਮੁਲਕ ਥਾਈਲੈਂਡ ਵਿੱਚ ਵੱਡੀ ਗਿਣਤੀ ਵਿੱਚ ਵਸੇਬਾ ਹੈ। ਉੱਥੇ ਵੱਸਦੇ ਨਾਮਧਾਰੀ ਪਰਿਵਾਰਾਂ ਦੇ ਬੱਚਿਆਂ ਨੂੰ ਪੰਜਾਬੀ ਪੜ੍ਹਨ, ਗੁਰਬਾਣੀ ਕੰਠ ਕਰਨ ਅਤੇ ਸੰਗੀਤ ਸਿਖਾਣ ਲਈ ਨਿਜੀ ਦਿਲਚਸਪੀ ਲੈ ਕੇ ਉੱਦਮਸ਼ੀਲ ਕਰਨਾ, ਇਹ ਹਜ਼ੂਰ ਦੀ ਨਾਮਧਾਰੀ ਪਰਿਵਾਰਾਂ ਤੇ ਵੱਡੀ ਬਖਸ਼ਿਸ਼ ਹੈ।

ਥਾਈਲੈਂਡ ਵੱਸਦੇ ਨਾਮਧਾਰੀ ਪਰਿਵਾਰਾਂ ਚੋਂ ਇੱਕ ਪਰਿਵਾਰ ਸੇਠ ਪਿਆਰਾ ਸਿੰਘ ਸਚਦੇਵ ਹੁਰਾਂ ਦਾ ਹੈ। ਸੇਠ ਪਿਆਰਾ ਸਿੰਘ ਸਚਦੇਵ ਦੇ ਸਪੁੱਤਰ ਜਸਪਾਲ ਸਿੰਘ ਸਤਿਗੁਰੂ ਜੀ ਦੀ ਕਿਰਪਾ ਨਾਲ ਆਪਣੇ ਕਾਰ ਵਿਹਾਰ ਦੇ ਨਾਲ ਨਾਲ ਸੰਗੀਤ ਵਿੱਚ ਵੀ ਮੁਹਾਰਤ ਰੱਖਦੇ ਹਨ। ਪਾਤਸ਼ਾਹ ਜੀ ਨੇ ਜਸਪਾਲ ਸਿੰਘ ਨੂੰ ਹੁਕਮ ਕੀਤਾ ਕਿ ਬੈਂਕੋਕ ਦੇ ਛੋਟੇ ਬੱਚਿਆਂ ਨੂੰ ਸੰਗੀਤ ਸਿਖਾਉਣਾ ਸ਼ੁਰੂ ਕਰੋ। ਹੁਕਮ ਪਾ ਸ੍ਰ. ਜਸਪਾਲ ਸਿੰਘ ਹੁਰੀਂ ਛੋਟੇ ਬੱਚਿਆਂ ਨੂੰ ਸੰਗੀਤ ਦੀਆਂ ਸਰਗਮਾਂ ਸਿਖਾਉਣ ਲੱਗੇ। ਸਮੇਂ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਫੋਨ ਕਰਕੇ ਬੱਚਿਆਂ ਦੀ ਕਾਰਗੁਜ਼ਾਰੀ ਬਾਰੇ ਵੀ ਪੁੱਛਦੇ ਅਤੇ ਬੱਚਿਆਂ ਨਾਲ ਆਪ ਗੱਲਬਾਤ ਕਰਕੇ ਉਨ੍ਹਾਂ ਦੀ ਹੌਂਸਲਾ ਅਫ਼ਜ਼ਾਈ ਵੀ ਕਰਦੇ।

1990 ਈ. ਵਿੱਚ ਸਤਿਗੁਰੂ ਜੀ ਦਾ ਥਾਈਲੈਂਡ ਬੈਕੋਕ ਦਾ ਦੌਰਾ ਸੀ। ਜਸਪਾਲ ਸਿੰਘ ਸਚਦੇਵ ਹੁਰਾਂ ਦੇ ਗ੍ਰਹਿ ਵਿਖੇ ਆਸਾ ਦੀ ਵਾਰ ਅਤੇ ਸੰਗੀਤ ਬੈਠਕ ਦਾ ਪ੍ਰੋਗਰਾਮ ਸੀ। ਸੰਗੀਤ ਪ੍ਰੋਗਰਾਮ ਵਿੱਚ ਪਾਤਸ਼ਾਹ ਜੀ ਨੇ ਜਸਪਾਲ ਸਿੰਘ ਦੇ 8-9 ਸਾਲ ਦੇ ਲੜਕੇ ਜੈ ਸਿੰਘ ਨੂੰ ਆਪਣੇ ਕੋਲ ਬੁਲਾਇਆ ਅਤੇ ਉਸਦਾ ਹੱਥ ਫੜ ਕੇ ਆਪਣੀ ਉਂਗਲ ਨਾਲ ਮਾਤਰਾ ਦੀ ਗਿਣਤੀ ਸਿਖਾਉਣ ਦੀ ਬਖਸ਼ਿਸ਼ ਕੀਤੀ। ਜੈ ਸਿੰਘ ਤੇ ਉਸਦੇ ਪਿਤਾ ਨੇ ਤਾਂ ਖੁਸ਼ ਹੋਣਾ ਹੀ ਸੀ, ਸਾਰੀਆਂ ਸੰਗਤਾਂ ਵਿੱਚ ਵੀ ਹਰਸ਼ ਦਾ ਮਹੌਲ ਬਣ ਗਿਆ ਅਤੇ ਰੁਹਾਨੀ ਆਨੰਦ ਦੀਆਂ ਤਰੰਗਾਂ ਤਾਰੀ ਹੋ ਗਈਆਂ।

ਮਹਿਲ ਸਿੰਘ, ਸ੍ਰ. ਮਹਿਤਾਬ ਸਿੰਘ ਅਤੇ ਬੀਬੀ ਕੰਵਲਜੀਤ ਹੁਰਾਂ ਦਾ 8-9 ਸਾਲ ਦਾ ਲੜਕਾ, ਇਹ ਸਭ ਕੁਝ ਵੇਖ ਰਿਹਾ ਸੀ। ਮਹਿਲ ਸਿੰਘ ਵੀ ਜੈ ਸਿੰਘ ਦੇ ਨਾਲ ਹੀ ਸ੍ਰ.

ਜਸਪਾਲ ਸਿੰਘ ਸਚਦੇਵ ਹੁਰਾਂ ਕੋਲ ਸੰਗੀਤ ਸਿੱਖਦਾ ਸੀ। ਘਰ ਆ ਕੇ ਆਪਣੀ ਮਾਤਾ ਨੂੰ ਕਹਿਣ ਲੱਗਾ–

ਮੈਂ ਨਹੀਂ ਸੰਗੀਤ ਸਿੱਖਣਾ।

ਕਿਉਂ?

ਜੈ ਸਿੰਘ ਦਾ ਹੱਥ ਫੜ ਕੇ ਪਾਤਸ਼ਾਹ ਜੀ ਨੇ ਸੰਗੀਤ ਦੱਸਿਆ, ਮੈਨੂੰ ਨਾ ਬੁਲਾਇਆ ਨਾ ਹੱਥ ਫੜਿਆ ਨਾ ਸੰਗੀਤ ਦੱਸਿਆ। ਮੈਂ ਨਹੀਓਂ ਹੁਣ ਸੰਗੀਤ ਸਿੱਖਣਾ।

ਬੀਬੀ ਕੰਵਲਜੀਤ ਨੇ ਪਾਤਸ਼ਾਹ ਜੀ ਕੋਲ ਅਰਜ਼ ਕੀਤੀ– ਸੱਚੇ ਪਾਤਸ਼ਾਹ ਜੀ, ਮਹਿਲ ਸਿੰਘ ਨਾਰਾਜ਼ ਹੋ ਗਿਆ ਹੈ।

ਕਿਉਂ?

ਕਹਿੰਦਾ ਹੈ ਕਿ ਜੈ ਸਿੰਘ ਦਾ ਪਾਤਸ਼ਾਹ ਜੀ ਹੱਥ ਫੜਿਆ ਤੇ ਸੰਗੀਤ ਦੱਸਿਆ, ਮੈਨੂੰ ਨਹੀਂ ਇਵੇਂ ਕੀਤਾ, ਮੈਂ ਨਹੀ ਸੰਗੀਤ ਸਿੱਖਣਾ।

ਪਾਤਸ਼ਾਹ ਜੀ ਬਚਨ ਕੀਤਾ–

"......ਇਹ ਤੇ ਗੱਲ ਖਰਾਬ ਹੋ ਗਈ।"

ਦੂਸਰੇ ਦਿਨ ਸੇਠ ਸੁਰਅੰਮ੍ਰਿਤ ਸਿੰਘ ਹੁਰਾਂ ਦੇ ਗ੍ਰਹਿ ਵਿਖੇ ਨਾਮ ਸਿਮਰਨ ਅਤੇ ਸ਼ਾਮ ਦੇ ਕੀਰਤਨ ਦਾ ਪ੍ਰੋਗਰਾਮ ਅਤੇ ਸੰਗੀਤ ਸਭਾ ਸੀ। ਸ਼ਾਮ ਦਾ ਪ੍ਰੋਗਰਾਮ ਚੱਲ ਰਿਹਾ ਸੀ। ਪਾਤਸ਼ਾਹ ਜੀ ਨੇ ਇੱਕ ਪਰਚੀ ਸੇਵਕ ਨੂੰ ਦਿੱਤੀ, ਜਿਸ ਤੇ ਲਿਖਿਆ ਸੀ 'ਕੰਵਲਜੀਤ, ਮਹਿਲ ਨੂੰ ਜਲਦੀ ਲੈ ਕੇ ਆਵੇ'। ਕੰਵਲਜੀਤ ਦਾ ਫੋਨ ਵੱਜਾ, ਕਿਸੇ ਆਖਿਆ–ਪਾਤਸ਼ਾਹ ਜੀ ਦਾ ਹੁਕਮ ਹੈ ਮਹਿਲ ਸਿੰਘ ਨੂੰ ਲੈ ਕੇ ਜਲਦੀ ਸੇਠ ਸੁਰਅੰਮ੍ਰਿਤ ਸਿੰਘ ਹੁਰਾਂ ਦੇ ਘਰ ਪਹੁੰਚੋ।

ਬੀਬੀ ਕੰਵਲਜੀਤ ਨੇ ਸੋਚਿਆ ਟਰੈਫਿਕ ਬਹੁਤ ਹੈ, ਕਾਰ ਤੇ ਜ਼ਿਆਦਾ ਵਕਤ ਲੱਗੇਗਾ ਕਿਉਂ ਨਾ ਸਕੂਟਰ ਤੇ ਮਹਿਲ ਸਿੰਘ ਨੂੰ ਨਾਲ ਲੈ ਜਾਇਆ ਜਾਵੇ। ਸੋ ਬੀਬੀ ਕੰਵਲਜੀਤ ਨੇ ਸਕੂਟਰ ਸਟਾਰਟ ਕੀਤਾ ਅਤੇ ਮਹਿਲ ਸਿੰਘ ਨੂੰ ਬਿਠਾ ਕੇ ਸੇਠ ਸੁਰਅੰਮ੍ਰਿਤ ਸਿੰਘ ਹੁਰਾਂ ਦੇ ਘਰ ਵੱਲ ਚੱਲ ਪਈ।

ਉਧਰ ਨਿਤਨੇਮ ਤੋਂ ਉਪਰੰਤ ਕੀਰਤਨ ਚੱਲ ਰਿਹਾ ਸੀ। ਪਾਤਸ਼ਾਹ ਜੀ ਦੀਆਂ ਨਿਗਾਹਾਂ ਦਰਵਾਜ਼ੇ ਵੱਲ ਲੱਗੀਆਂ ਹੋਈਆਂ ਸਨ। ਜਿੰਨੀ ਦੇਰ ਮਹਿਲ ਸਿੰਘ ਨਜ਼ਰੀਂ ਨਾ ਪਿਆ ਰਾਗੀਆਂ ਨੂੰ ਹੁਕਮ ਕਰਕੇ ਹੋਰ ਸ਼ਬਦ ਪੜ੍ਹਨ ਲਈ ਹੁਕਮ ਕਰਦੇ ਰਹੇ। ਜਿਉਂ ਹੀ ਮਹਿਲ ਸਿੰਘ ਨੇ ਅੰਦਰ ਪੈਰ ਰੱਖਿਆ, ਸ਼ਬਦ ਪੂਰਾ ਹੋਣ ਤੇ ਅਰਦਾਸ ਕਰਵਾ ਦਿੱਤੀ। ਉਪਰਲੀ ਮੰਜ਼ਿਲ ਤੇ ਪਹਿਲੋਂ ਹੀ ਤਿਆਰੀ ਕੀਤੀ ਹੋਈ ਸੰਗੀਤ ਸਭਾ ਵਿੱਚ ਸਾਰਿਆਂ ਨੂੰ

ਜਾਣ ਦਾ ਹੁਕਮ ਹੋਇਆ। ਸਤਿਗੁਰੂ ਜੀ ਵੀ ਆਪਣੇ ਆਸਣ ਤੇ ਬਿਰਾਜਮਾਨ ਹੋ ਗਏ। ਸੰਗੀਤਕਾਰ ਸਾਜ ਸੁਰ ਕਰਨ ਲੱਗੇ। ਪਾਤਸ਼ਾਹ ਜੀ ਨੇ ਮਹਿਲ ਸਿੰਘ ਨੂੰ ਕੋਲ ਆਉਣ ਲਈ ਇਸ਼ਾਰਾ ਕੀਤਾ। ਮਹਿਲ ਸਿੰਘ ਪਾਤਸ਼ਾਹ ਜੀ ਨੂੰ ਮੱਥਾ ਟੇਕ ਸਾਹਵੇਂ ਬੈਠ ਗਿਆ। ਪਾਤਸ਼ਾਹ ਜੀ ਨੇ ਮਹਿਲ ਸਿੰਘ ਦਾ ਹੱਥ ਫੜ ਮਾਤਰਾ ਗਿਣਨ ਦੀ ਜਾਚ ਦੱਸੀ। ਸੇਵਕ ਰਛਪਾਲ ਸਿੰਘ ਨੇ ਇਸ ਯਾਦਗਾਰੀ ਪਲਾਂ ਦੀ ਫੋਟੋਗ੍ਰਾਫੀ ਕੀਤੀ, ਮਹਿਲ ਸਿੰਘ ਖੁਸ਼ ਹੋ ਗਿਆ।



**ਸ੍ਰੀ ਸਤਿਗੁਰੂ ਜੀ ਕਾਕਾ ਮਹਿਲ ਸਿੰਘ ਨੂੰ**
**ਰਾਗ ਦੀਆਂ ਮਾਤਰਾ ਗਿਣਨੀਆਂ ਸਿਖਾ ਰਹੇ ਹਨ।**

ਉਧਰ ਜੈ ਸਿੰਘ ਘਰ ਗਿਆ ਤੇ ਆਪਣੇ ਪਿਤਾ ਜਸਪਾਲ ਸਿੰਘ ਕੋਲ ਡੁਸਕਣ ਲੱਗਾ ਕਿ ਮਹਿਲ ਸਿੰਘ ਦੀਆਂ ਪਾਤਸ਼ਾਹ ਜੀ ਨਾਲ ਫੋਟੋਆਂ ਵੀ ਖਿੱਚੀਆਂ ਗਈਆਂ, ਮੇਰੀ ਫੋਟੋ ਨਹੀਂ ਖਿੱਚੀ। ਹੁਣ ਜੈ ਸਿੰਘ ਰੁੱਸ ਗਿਆ। ਪਾਤਸ਼ਾਹ ਜੀ ਨੂੰ ਪਤਾ ਲੱਗਾ ਤਾਂ ਬੜਾ ਹੱਸੇ, ਬਚਨ ਕੀਤਾ- ਕੋਈ ਗੱਲ ਨਹੀਂ, ਉਸ ਨੂੰ ਵੀ ਪਲੋਸ ਲਵਾਂਗੇ।

ਪਾਤਸ਼ਾਹ ਜੀ ਨੇ ਅਗਲੀ ਭਲਕ ਜੈ ਸਿੰਘ ਨੂੰ ਵੀ ਕੋਲ ਬਿਠਾ ਰਛਪਾਲ ਸਿੰਘ ਸੇਵਕ ਨੂੰ ਹੁਕਮ ਕੀਤਾ ਫੋਟੋਆਂ ਖਿੱਚਣ ਲਈ।



**ਸ੍ਰੀ ਸਤਿਗੁਰੂ ਜੀ ਕਾਕਾ ਜੈ ਸਿੰਘ ਨੂੰ**
**ਰਾਗ ਦੀਆਂ ਮਾਤਰਾ ਗਿਣਨੀਆਂ ਸਿਖਾ ਰਹੇ ਹਨ।**

ਭਲਾ ਏਨਾ ਪਿਆਰ ਤੇ ਮੁਹੱਬਤ ਕੋਈ ਸਤਿਗੁਰੂ ਬਿਨਾ ਹੈ-ਜੋ ਦੇਵੇ। ਪੰਥ ਖਾਲਸਾ ਸਤਿਗੁਰੂ ਦਾ ਸਿਰਜਿਆ ਬਾਗ ਹੈ, ਜਿਵੇਂ ਕਿਸਾਨ ਖੇਤੀ ਦੀ ਸੰਭਾਲ ਕਰਦਾ ਹੈ, ਇਵੇਂ ਹੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਸਿੱਖਾਂ-ਸੇਵਕਾਂ ਨੂੰ ਪਾਲਦੇ, ਸੰਭਾਲਦੇ ਹਨ।

**ਕਿਰਸਾਨੀ ਜਿਉ ਰਾਖੈ ਰਖਵਾਲਾ॥**
**ਮਾਤ ਪਿਤਾ ਦਇਆ ਜਿਉ ਬਾਲਾ॥**

ਵਾਰਤਾ : ਬੀਬੀ ਕੰਵਲਜੀਤ ਕੌਰ ਬੈਂਕੋਕ

*******

# ਜਹ ਜਹ ਕਾਜ ਕਿਰਤਿ ਸੇਵਕ ਕੀ

ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦਾ ਰਾਗ ਆਸਾ ਵਿੱਚ ਗੁਰਵਾਕ ਹੈ-

**ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥**

**ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥**

ਸਿੱਖੀ ਫੁਲਵਾੜੀ ਦੀ ਸਾਂਭ ਸੰਭਾਲ ਕਰਨ ਲਈ ਸਤਿਗੁਰੂ ਆਪਣੇ ਸਿੱਖਾਂ ਨਾਲ ਚੱਲ ਕੇ ਜਾਂਦਾ ਹੈ, ਜਿਵੇਂ ਪਿਆਸੇ ਪਾਸ ਨਦੀ ਚੱਲ ਕੇ ਜਾਵੇ। ਏਸ ਗੁਰਵਾਕ ਨੂੰ ਰੂਪਮਾਨ ਕਰਦੀ ਇੱਕ ਕਥਾ ਹੈ-

ਮਾਰਚ 1978 ਦਾ ਵਾਕਿਆ ਹੈ, ਹਜ਼ੂਰ ਸਤਿਗੁਰੂ ਜਗਜੀਤ ਸਿੰਘ ਜੀ ਯੂ. ਪੀ. ਦੀਆਂ ਸੰਗਤਾਂ ਨੂੰ ਦਰਸ਼ਨ ਦੀਦਾਰੇ ਦੇਂਦਿਆਂ ਅਮਰੋਹੇ ਤੋਂ ਦਿੱਲੀ ਵਾਸਤੇ ਚਾਲੇ ਪਏ। ਗੜ੍ਹ ਮੁਕਤੇਸ਼ਵਰ ਚੋਂ ਲੰਘਦਿਆਂ, ਪੰਜਾਬੀਆਂ ਦੀਆਂ ਦੁਕਾਨਾਂ ਵੇਖ ਸੇਵਕ ਨੂੰ ਗੱਡੀ ਰੋਕਣ ਦਾ ਇਸ਼ਾਰਾ ਕੀਤਾ। ਨਿਜੀ ਸੇਵਕ ਮਹਿੰਦਰ ਸਿੰਘ ਪੂਰਬਾ ਨੂੰ ਹੁਕਮ ਕੀਤਾ ਕਿ ਇਨ੍ਹਾਂ ਪੰਜਾਬੀਆਂ ਦੀਆਂ ਦੁਕਾਨਾਂ ਤੋਂ ਜੜ੍ਹਵਾਲੀਏ ਸ੍ਰ. ਗੁਰਮੁਖ ਸਿੰਘ ਹੁਰਾਂ ਦਾ ਅਤਾ-ਪਤਾ ਕਰਕੇ ਆਓ। ਪੂਰਬਾ ਜੀ ਗੱਡੀ ਚੋਂ ਉੱਤਰੇ ਅਤੇ ਇੱਕ ਇੱਕ ਕਰਕੇ ਪੰਜਾਬੀਆਂ ਦੀਆਂ ਸਾਰੀਆਂ ਦੁਕਾਨਾਂ ਤੋਂ ਸ੍ਰ. ਗੁਰਮੁਖ ਸਿੰਘ ਹੁਰਾਂ ਦਾ ਪਤਾ ਕੀਤਾ। ਪਰ ਕਿਸੇ ਪਾਸੋਂ ਵੀ

ਤਸੱਲੀਬਖਸ਼ ਜਵਾਬ ਨਾ ਮਿਲਿਆ। ਪੂਰਬਾ ਜੀ ਨੇ ਆ ਸਤਿਗੁਰੂ ਜੀ ਕੋਲ ਅਰਜ਼ ਕੀਤੀ। ਪਾਤਸ਼ਾਹ ਜੀ ਨੇ ਬਚਨ ਕੀਤਾ-

"ਇਹਨਾਂ ਤੋਂ ਪੰਜਾਬੀ ਟਰੈਕਟਰ ਮਕੈਨਿਕਾਂ ਦੀਆਂ ਦੁਕਾਨਾਂ ਦਾ ਪਤਾ ਕਰਕੇ ਆਓ ਕਿ ਕਿੱਧਰ ਹਨ।"

ਪੂਰਬਾ ਜੀ ਫੇਰ ਗਏ ਅਤੇ ਇੱਕ ਦੁਕਾਨਦਾਰ ਤੋਂ ਪੰਜਾਬੀ ਟਰੈਕਟਰ ਮਕੈਨਿਕਾਂ ਦੀਆਂ ਦੁਕਾਨਾਂ ਦਾ ਪਤਾ ਕਰਕੇ, ਸਤਿਗੁਰੂ ਜੀ ਪਾਸ ਆਣ ਅਰਜ਼ ਕੀਤੀ। ਡਰਾਈਵਰ ਨੂੰ ਉਸ ਪਾਸੇ ਜਾਣ ਦਾ ਹੁਕਮ ਹੋਇਆ। ਪੰਜਾਬੀ ਟਰੈਕਟਰ ਮਕੈਨਿਕਾਂ ਦੀਆਂ ਦੁਕਾਨਾਂ ਦੇ ਸਾਹਮਣੇ ਪੁੱਜ ਕੇ ਗੱਡੀ ਰੁਕ ਗਈ। ਪੂਰਬਾ ਜੀ ਗੱਡੀ ਚੋਂ ਉੱਤਰ ਕੇ ਟਰੈਕਟਰ ਮਕੈਨਿਕਾਂ ਤੋਂ ਜੜ੍ਹਵਾਲੀਏ ਸ੍ਰ. ਗੁਰਮੁਖ ਸਿੰਘ ਹੁਰਾਂ ਦਾ ਅਤਾ-ਪਤਾ ਕਰਨ ਗਏ। ਇੱਕ ਪੰਜਾਬੀ ਮਕੈਨਿਕ ਨੇ ਦੱਸਿਆ ਉਹ ਤੇ ਹੁਣੇ ਹੀ ਅੱਧਾ ਘੰਟਾ ਪਹਿਲੋਂ, ਫਾਰਮ ਨੂੰ ਵਾਪਸ ਗਏ ਹਨ। ਪੂਰਬਾ ਜੀ ਨੇ ਉਨ੍ਹਾਂ ਕੋਲੋਂ ਰਾਹ-ਰਸਤਾ ਅਤੇ ਥਹੁ-ਟਿਕਾਣੇ ਬਾਰੇ ਪੂਰਾ ਪਤਾ ਕੀਤਾ। ਜਦੋਂ ਪੂਰਬਾ ਜੀ ਵਾਪਸ ਗੱਡੀ ਵੱਲ ਪਰਤਣ ਲੱਗੇ ਤਾਂ ਉਸ ਦੁਕਾਨਦਾਰ ਨੇ ਨਵੀਂ ਨਕੋਰ ਮਰਸਡੀਜ਼ ਵੇਖ ਪੂਰਬਾ ਜੀ ਨੂੰ ਆਵਾਜ਼ ਦਿੱਤੀ ਤੇ ਪੁੱਛਿਆ ਕਿ ਕੀ ਤੁਸੀਂ ਇਸ ਗੱਡੀ ਵਿੱਚ ਜਾਓਗੇ। ਪੂਰਬਾ ਜੀ ਦੇ ਹਾਂ ਕਹਿਣ ਤੇ ਉਸ ਨੇ ਰਸਤੇ ਦੀ ਬਦਹਾਲੀ ਬਾਰੇ ਵਿਸਥਾਰ ਨਾਲ ਦੱਸਿਆ। ਪੂਰਬਾ ਜੀ ਨੇ ਵਾਪਸ ਆ ਕੇ ਪਾਤਸ਼ਾਹ ਜੀ ਕੋਲ ਸਭੋ ਕੁਝ ਵੇਰਵੇ ਸਹਿਤ ਅਰਜ਼ ਕਰ ਦਿੱਤੀ।

ਪਾਤਸ਼ਾਹ ਜੀ ਨੇ ਡਰਾਈਵਰ ਨੂੰ ਪਿਛਲੀ ਸੀਟ ਤੇ ਆਉਣ ਦਾ ਹੁਕਮ ਕੀਤਾ ਅਤੇ ਆਪ ਗੱਡੀ ਦੇ ਸਟੇਰਿੰਗ ਸੀਟ ਤੇ ਬਿਰਾਜਮਾਨ ਹੋ ਗਏ ਤੇ ਸਟੇਰਿੰਗ ਸੰਭਾਲਿਆ। ਪੂਰਬਾ ਜੀ ਨੂੰ ਫਰੰਟ ਸੀਟ ਤੇ ਬੈਠਣ ਦਾ ਹੁਕਮ ਹੋਇਆ। ਤਿੰਨ ਕੁ ਕਿਲੋਮੀਟਰ ਪੱਕੀ ਸੜਕ ਤੋਂ ਬਾਅਦ ਵੱਟੇ ਰੋੜੀ ਵਿਛੀ ਸੜਕ ਸ਼ੁਰੂ ਹੋ ਗਈ। ਅਜੇ ਦੋ ਕੁ ਕਿਲੋਮੀਟਰ ਹੀ ਗਏ ਸੀ ਕਿ ਇੱਟਾਂ ਦੇ ਖੜੰਜਾ ਲੱਗਾ ਰਸਤਾ ਆ ਗਿਆ ਅਤੇ ਫਿਰ ਸ਼ੁਰੂ ਹੋ ਗਿਆ ਚਿੱਕੜ ਅਤੇ ਗਾਰੇ ਵਾਲਾ ਰਸਤਾ ਤੇ ਅੱਗੋਂ ਦਰਿਆ ਦੇ ਛੰਭ ਦਾ ਟਰੈਕਟਰਾਂ ਦੀਆਂ ਡੂੰਘੀਆਂ ਲੀਹਾਂ ਦਾ ਰਾਹ। ਪੁੱਛਦੇ ਪਛਾਂਦੇ ਸ੍ਰ. ਗੁਰਮੁਖ ਸਿੰਘ ਜੜ੍ਹਾਂਵਾਲੀਏ ਨੂੰ ਨਿਵਾਜਣ ਅੱਜ ਦੀਨ ਦੁਨੀ ਦਾ ਵਾਲੀ ਚਾਲਕ ਬਣ ਪਤਾ ਨਹੀਂ ਆਪਣੇ ਸਿੱਖ ਦੀ ਕਿਸ ਵੇਦਨਾ ਦੀ ਪੂਰਤੀ ਲਈ ਔਖੇ ਤੇ ਔਝੜ ਰਾਹੀਂ ਸਾਰੇ ਰੁਝੇਵੇਂ ਭੁੱਲ ਕੇ ਜਾ ਰਿਹਾ ਸੀ। ਰਾਹ ਰਸਤੇ ਖਤਮ ਹੋਏ ਤਾਂ ਅਗਾਂਹ ਗੜ੍ਹ-ਗੰਗਾ ਦੀ ਨਿਰਮਲ ਧਾਰਾ ਵਗ ਰਹੀ ਸੀ। ਹਜ਼ੂਰ ਨੇ ਗੱਡੀ ਰੋਕ ਲਈ ਤੇ ਬੜੀ ਸਹਿਜਤਾ ਨਾਲ ਆਖਿਆ ਚਲੋ ਫਿਰ ਇਸ਼ਨਾਨ ਹੀ ਕਰ ਲਈਏ।

ਗੱਡੀ ਦਾ ਪਿੱਛਾ ਕਰਦੇ ਦੋ ਨਾਮਧਾਰੀ ਸਿੰਘ ਗੜ੍ਹ ਮੁਕਤੇਸ਼ਵਰ ਤੋਂ ਹੀ ਆਪਣੇ

ਟਰੈਕਟਰ ਤੇ ਆ ਰਹੇ ਸਨ। ਜਿਉਂ ਹੀ ਸਤਿਗੁਰੂ ਜੀ ਗੱਡੀ ਚੋਂ ਬਾਹਰ ਨਿਕਲੇ ਉਹ ਦੋਵੇਂ ਸਿੰਘ ਟਰੈਕਟਰ ਖੜ੍ਹਾ ਕਰ ਛਾਲਾਂ ਮਾਰਦੇ ਆ ਸਤਿਗੁਰੂ ਜੀ ਦੇ ਚਰਨਾ ਨਾਲ ਲਿਪਟੇ।

ਦੂਰ ਆਪਣੇ ਫਾਰਮ ਤੇ ਖੜ੍ਹਾ ਸ੍ਰ. ਗੁਰਮੁਖ ਸਿੰਘ ਨੀਝ ਨਾਲ ਚਿੱਕੜ ਨਾਲ ਲੱਥ ਪੱਥ ਹੋਈ ਅਗਾਂਹ ਵਧ ਰਹੀ ਵਿਦੇਸ਼ੀ ਗੱਡੀ ਨੂੰ ਬੜੇ ਚਿਰ ਤੋਂ ਟਿੱਕ-ਟਿਕੀ ਲਗਾਈ ਵੇਖ ਰਿਹਾ ਸੀ। ਜਿਉਂ ਹੀ ਸਤਿਗੁਰੂ ਜੀ ਨੂੰ ਗੱਡੀ ਚੋਂ ਬਾਹਰ ਨਿਕਲਦੇ ਵੇਖਿਆ, ਸ੍ਰ. ਗੁਰਮੁਖ ਸਿੰਘ ਨੇ ਨਾ ਆ ਵੇਖਿਆ ਨਾ ਤਾਅ ਚਿੱਕੜ ਗਾਰੇ ਨਾਲ ਭਰੇ ਖੇਤਾਂ ਚੋਂ ਛਾਲਾਂ ਮਾਰਦਾ, ਛੂਟ ਵੱਟੀ ਸਤਿਗੁਰੂ ਜੀ ਵੱਲ ਭੱਜਿਆ। ਚਿੱਕੜ ਗਾਰੇ ਨਾਲ ਲੱਥ-ਪੱਥ ਆ ਪਾਤਸ਼ਾਹ ਜੀ ਦੇ ਚਰਨਾ ਨੂੰ ਚੰਬੜਿਆ। ਪਤਾ ਨਹੀਂ ਅੱਜ ਸਤਿਗੁਰੂ ਜੀ ਦੇ ਅੰਦਰ ਆਪਣੇ ਸਿੱਖ ਨੂੰ ਮਿਲਣ ਦੀ ਖਿੱਚ ਸੀ ਜਾਂ ਗਰਮੁਖ ਸਿਘ ਦੀ ਬਿਰਹੋਂ ਦੀ ਤੜਪ ਏਨੀ ਬਿਹਬਲ ਹੋ ਗਈ ਸੀ, ਆਪਣੇ ਸਾਰੇ ਰੁਝੇਵੇਂ ਭੁੱਲ, ਸਤਿਗੁਰੂ ਜਗਜੀਤ ਸਿੰਘ ਜੀ ਨੇ ਬਾਰਾਂ ਸਾਲ ਤੋਂ ਵਿਛੜੇ ਸ੍ਰ. ਗੁਰਮੁਖ ਸਿੰਘ ਨੂੰ ਆਣ ਲੱਭਿਆ ਸੀ।



ਸ੍ਰ. ਗੁਰਮੁਖ ਸਿੰਘ ਵੈਰਾਗੀ ਹੋਇਆ ਵਾਰ ਵਾਰ ਕਹਿ ਰਿਹਾ ਸੀ-ਸੱਚੇ ਪਾਤਸ਼ਾਹ, ਗੁਰੂ ਹੋਵੇ ਤਾਂ ਤੇਰੇ ਵਰਗਾ ਹੋਵੇ, ਜਿਹੜਾ ਸਿੱਖਾਂ ਨੂੰ ਲੱਭਦਾ ਫਿਰੇ, ਜਿਵੇਂ ਮਾਂ ਪੁੱਤ ਨੂੰ ਲੱਭਦੀ ਹੈ। ਮੇਰੇ ਵਾਸਤੇ ਕਿੰਨਾ ਕਸ਼ਟ ਜਰਿਆ, ਕਿੰਨੇ ਔਖੇ ਰਾਹਾਂ ਤੋਂ ਚੱਲ ਕੇ ਉਜਾੜ ਵਿੱਚ ਮੈਨੂੰ ਆ ਕੇ ਨਿਵਾਜਿਆ. ਪਾਤਸ਼ਾਹ ਬਖਸ਼ ਲਓ, ਆਪਣਾ ਬਣਾਈ ਰੱਖਿਓ, ਅਸੀਂ ਭੁੱਲਣਹਾਰ ਹਾਂ, ਅਨੇਕਾਂ ਗਲਤੀਆਂ ਕਰ ਲੈਂਦੇ ਹਾਂ, ਤੂੰ ਬਖਸ਼ਣਹਾਰ ਹੈਂ, ਬਖਸ਼ ਲਈਂ।

ਫਾਰਮ ਤੇ ਪਹੁੰਚ ਕੇ ਹਜ਼ੂਰ ਆਸਣ ਤੇ ਬਿਰਾਜਮਾਨ ਹੋਏ, ਘਰ ਪਰਿਵਾਰ, ਕਾਰ ਵਿਹਾਰ ਸਭ ਜੀਆਂ ਦੀ ਸੁੱਖ ਸਾਂਦ ਪੁੱਛੀ। ਅੱਜ ਸਿੱਖ ਅਤੇ ਸਤਿਗੁਰੂ ਦਾ ਮਿਲਾਪ ਅਲੌਕਿਕਤਾ ਸਿਰਜ ਰਿਹਾ ਸੀ। ਗੁਰਮੁਖ ਸਿੰਘ ਨੂੰ ਜਿਵੇਂ ਕਾਰੂ ਦਾ ਖਜ਼ਾਨਾ ਲੱਭ ਗਿਆ ਹੋਵੇ, ਹੱਥ ਜੋੜੀ, ਵੈਰਾਗ ਦੀ ਮੂਰਤ ਬਣਿਆ ਵਾਰ ਵਾਰ ਆਖ ਰਿਹਾ ਸੀ-ਦੀਨਾ ਬੰਧੂ ਆਪਣੇ ਚਰਨਾ ਦੀ  ਪ੍ਰੀਤ ਬਖਸ਼ੋ, ਸਿਦਕ ਦਾ ਦਾਨ ਦਿਓ, ਮੇਰੇ ਵੱਲ ਨਾ ਵੇਖੋ ਤੂੰ ਬਖਸ਼ਣਹਾਰ ਏਂ, ਗਰੀਬ ਨਿਵਾਜ਼ ਏਂ, ਸਾਥੋਂ ਦੁਨੀਆਂਦਾਰਾਂ ਤੋਂ ਅਨੇਕਾਂ ਭੁੱਲਾਂ ਹੋ ਜਾਂਦੀਆਂ ਹਨ, ਪਾਤਸ਼ਾਹ ਸਾਨੂੰ ਆਪਣੇ ਚਰਨਾ ਨਾਲ ਜੋੜੀ ਰੱਖਿਓ। ਸਿੱਖ ਦੀ ਵੇਦਨਾ ਵੇਖ ਇੱਕ ਵਾਰ ਤੇ ਸਭ ਦੀਆਂ ਅੱਖਾਂ ਨਮ ਹੋ ਗਈਆਂ। ਸ੍ਰ. ਗੁਰਮੁਖ ਸਿੰਘ ਦੀਆਂ ਅਜਿਹੀਆਂ ਵਾਰ ਵਾਰ ਕੀਤੀਆਂ ਜੋਦੜੀਆਂ ਸੁਣ ਕੇ ਕਿਹੜਾ ਸੀ ਜਿਹੜਾ ਪਿਘਲਿਆ ਨਹੀਂ। ਹੋਰ ਤੇ ਹੋਰ ਅਤਿ ਧੀਰਜਧਾਰੀ, ਦ੍ਰਿੜਤਾ ਦੇ ਸੁਮੇਰ ਸਤਿਗੁਰੂ ਜੀ ਦੇ ਨੇਤਰਾਂ ਵਿੱਚ ਵੀ ਜਲ ਆ ਗਿਆ। ਸਤਿਗੁਰੂ ਜੀ ਨੇ ਆਪਣੇ ਹਸਤ ਕੰਵਲਾਂ ਨਾਲ ਸ੍ਰ. ਗੁਰਮੁਖ ਸਿੰਘ ਦੀ ਕੰਡ ਤੇ ਥਾਪੜਾ ਦੇ ਕੇ ਪਲੋਸਿਆ।

ਵਿਦਾ ਹੋਣ ਦਾ ਸਮਾਂ ਆ ਗਿਆ ਸੀ। ਗੁਰਮੱਖ ਸਿੰਘ ਨੇ ਆਪਣੇ ਗਲ ਪਾਈ ਫਤੂਹੀ ਅਤੇ ਕੁੜਤੇ ਦੀਆਂ ਜੇਬਾਂ ਚੋਂ ਸਾਰੀ ਮਾਇਆ ਕੱਢ ਕੇ ਹਜ਼ੂਰ ਦੇ ਚਰਨਾ ਵਿੱਚ ਭੇਟ ਕਰ ਦਿੱਤੀ। ਪਾਤਸ਼ਾਹ ਜੀ ਬਚਨ ਕੀਤਾ-

"ਗੁਰਮੁਖ ਸਿੰਹਾਂ ਤੂੰ ਏਥੇ ਔਝੜ, ਓਜਾੜਾਂ ਵਿੱਚ ਕੱਲਾ ਕਾਰਾ ਜੂਝ ਰਿਹਾ ਏਂ, ਤੂੰ ਇਹ ਮਾਇਆ ਆਪਣੇ ਪਾਸ ਰੱਖ, ਤੇਰੇ ਕੰਮ ਆਵੇਗੀ।"

ਗੁਰਮੁਖ ਸਿੰਘ ਦਾ ਗਲ ਭਰ ਆਇਆ, ਦੋਵੇਂ ਹੱਥ ਪਾਤਸ਼ਾਹ ਜੀ ਵੱਲ ਉਲਾਰ ਆਖਣ ਲੱਗਾ-

ਮਾਇਆ ਦੀ ਘਾਟ ਨਹੀਂ, ਇਹ ਮਾਇਆ ਤੇਰੀ ਹੀ ਬਖਸ਼ੀ ਹੋਈ ਏ।

ਰਾਹ ਵਿੱਚ ਵਾਪਸ ਆਉਂਦਿਆ ਮਾਤਾ ਜੀ ਨੇ ਸਤਿਗੁਰੂ ਜੀ ਨਾਲ ਸ੍ਰ. ਗੁਰਮੁਖ ਸਿੰਘ ਦੀ ਪ੍ਰੀਤ-ਸਨੇਹ ਦਾ ਮੁੜ ਜ਼ਿਕਰ ਛੇੜ ਦਿੱਤਾ।

ਪਾਤਸ਼ਾਹ ਜੀ ਬਚਨ ਕੀਤਾ- ਗੁਰਬਾਣੀ ਦੀਆਂ ਇਹ ਤੁਕਾਂ ਹੀ ਰੂਪਮਾਨ ਹੋਈਆਂ ਜਾਪਦੀਆਂ ਹਨ-

**ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ॥**
**ਕਿਤ ਹੀ ਕਾਮਿ ਨਾ ਧਉਲਹਰ ਜਿਤੁ ਹਰਿ ਬਿਸਰਾਏ॥**

*******

# ਸੁਚੇਤ ਰਹੋ

ਸਤਿਗੁਰੂ ਜਗਜੀਤ ਸਿੰਘ ਜੀ ਦਾ ਵਡੱਪਣ ਸੀ ਕਿ ਹਜ਼ੂਰ ਔਖੇ ਪਲਾਂ ਨੂੰ ਸੁਖਦ ਤੇ ਸਿੱਖਿਆ ਦਾਇਕ ਬਣਾ ਦਿੰਦੇ ਸਨ। ਕਿਸੇ ਦੇ ਅਵਗੁਣ ਨੂੰ ਚਿਤਾਰਦੇ ਨਹੀਂ ਸਨ। ਸਗੋਂ ਅਹਿਸਾਸ ਵੀ ਇਸ ਤਰੀਕੇ ਨਾਲ ਕਰਵਾ ਦਿਆ ਕਰਦੇ ਸਨ ਕਿ ਸੁਣਨ ਵਾਲਿਆਂ ਨੂੰ ਬੜਾ ਕੁਝ ਸਿੱਖਣ ਨੂੰ ਮਿਲ ਜਾਂਦਾ ਤੇ ਉਹ ਕਸੈਲੇ ਪਲ ਯਾਦਗਾਰੀ ਹੋ ਨਿਬੜਦੇ।

ਗੱਲ 21 ਜਨਵਰੀ 1978 ਦੀ ਹੈ। ਪੰਡਿਤ ਰਾਜਨ-ਸਾਜਨ ਮਿਸ਼ਰਾ ਨੇ ਆਪਣੇ ਚਾਚਾ ਪੰਡਿਤ ਗੁਪਾਲ ਮਿਸ਼ਰਾ ਜੋ ਪ੍ਰਸਿੱਧ ਸਾਰੰਗੀ ਵਾਦਕ ਸਨ, ਦੀ ਯਾਦ ਵਿੱਚ ਇੱਕ ਸੰਗੀਤ ਸੰਮੇਲਨ ਕੀਤਾ। ਇਹ ਸੰਗੀਤ ਸੰਮੇਲਨ ਦਿੱਲੀ ਦੇ ਕਮਾਨੀ ਆਡੀਟੋਰੀਅਮ ਵਿੱਚ ਹੋ ਰਿਹਾ ਸੀ। ਇਸ ਸੰਮੇਲਨ ਦੇ ਉਦਘਾਟਨ ਅਸ਼ੀਰਵਾਦ ਲਈ ਸਤਿਗੁਰੂ ਜੀ ਦੇ ਚਰਨਾ ਵਿੱਚ ਅਰਜ਼ ਕੀਤੀ ਗਈ। ਕਮਾਨੀ ਆਡੀਟੋਰੀਅਮ ਪਾਤਸ਼ਾਹ ਜੀ ਦੇ ਡੇਰੇ ਤੋਂ ਇੱਕ ਘੰਟੇ ਦੀ ਡਰਾਈਵ ਤੇ ਸੀ, ਸ਼ਾਮ 5.45 ਤੇ ਤੁਰਨਾ ਮਿਥਿਆ ਗਿਆ।

ਸਤਿਗੁਰੂ ਜੀ ਨੇ ਇਸ਼ਨਾਨ ਕੀਤਾ, ਬਸਤਰ ਪਹਿਨੇ ਅਤੇ ਅਚਕਨ ਪਹਿਨਦੇ, ਮੁਸਕਰਾਂਦੇ ਹੋਏ ਬਾਹਰ ਨਿਕਲੇ। ਕਵੀ ਪ੍ਰੀਤਮ ਸਿੰਘ ਹੁਰਾਂ ਨੂੰ ਵੇਖ ਕੇ ਬਚਨ ਕੀਤਾ-

**"ਅਹਿ ਵੇਖੋ ਕਵੀ ਜੀ, ਮੇਰੀ ਅਚਕਨ।"** ਹੁੱਕ ਟੁੱਟੀ ਹੋਈ ਵਿਖਾਂਦਿਆਂ ਵਿਅੰਗ ਕੱਸਿਆ-

**"ਜਾਪਦੈ ਡਰਾਈਕਲੀਨ ਵਾਲਿਆਂ ਨੂੰ ਪੂਰੇ ਪੈਸੇ ਨਹੀ ਦਿੱਤੇ ਗਏ। ਉਨ੍ਹਾਂ ਹੁੱਕ ਗਹਿਣੇ ਰੱਖ ਲਈ।"**

ਫਿਰ ਅਚਕਨ ਸੇਵਕਾਂ ਨੂੰ ਵੀ ਵਿਖਾਈ ਤਾਂ ਕਿ ਅਹਿਸਾਸ ਹੋਵੇ।

ਦੂਸਰੀ ਅਚਕਨ ਮੰਗਵਾਈ ਗਈ। ਇਹ ਅਚਕਨ ਵੱਟੋ-ਵੱਟ ਹੋਈ ਪਈ ਸੀ। ਸੇਵਕਾਂ ਨੇ ਇਹ ਅਚਕਨ ਰੁਮਾਲ ਦੀ ਗੰਢ ਵਿੱਚ ਬੰਨ੍ਹ ਰੱਖੀ ਸੀ। ਸਤਿਗੁਰੂ ਜੀ ਨੇ ਫੇਰ ਗੱਲ ਹਾਸੇ ਪਾ ਦਿੱਤੀ-

**"ਕੋਈ ਨਹੀਂ ਜੀ, ਫੋਟੋ ਨਾ ਲੁਹਾਵਾਂਗੇ ਜਾਂ ਫਿਰ ਇਹ ਹਿੱਸਾ ਫੋਟੋ ਵਿੱਚ ਨਾ ਆਉਣ ਦੇਵਾਂਗੇ।"**

ਇੰਝ ਹਜ਼ੂਰ ਮਿੱਠੀਆਂ ਮਿੱਠੀਆਂ ਟਕੋਰਾਂ ਨਾਲ ਸੇਵਕਾਂ ਨੂੰ ਸੁਚੇਤ ਕਰ ਲੈਂਦੇ ਸਨ।

ਗੱਡੀ ਵਿੱਚ ਬੈਠਦਿਆਂ ਅਚਕਨ ਦੀ ਗੱਲ ਫਿਰ ਛਿੜ ਪਈ। ਏਸ ਗੱਡੀ ਵਿੱਚ ਸੇਵਕ ਮਹਿੰਦਰ ਸਿੰਘ ਪੂਰਬਾ, ਸ੍ਰ. ਹਰਵਿੰਦਰ ਸਿੰਘ ਹੰਸਪਾਲ ਅਤੇ ਕਵੀ ਪ੍ਰੀਤਮ ਸਿੰਘ ਜੀ ਵੀ ਸਤਿਗੁਰੂ ਜੀ ਦਾ ਸਾਥ ਮਾਣ ਰਹੇ ਸਨ। ਹੰਸਪਾਲ ਹੁਰਾਂ ਆਖਿਆ- ਜੀ ਆਪ ਜੀ ਦੀਆਂ ਤਿੰਨ ਅਚਕਨਾਂ ਬਿਲਕੁਲ ਤਿਆਰ ਦਿੱਲੀ, ਤਿੰਨ ਹੀ ਸ੍ਰੀ ਭੈਣੀ ਸਾਹਿਬ ਅਤੇ ਤਿੰਨ ਹੀ ਜੀਵਨ ਨਗਰ ਪਈਆਂ ਰਹਿਣ ਤਾਂ ਕਿਸੇ ਵੇਲੇ ਵੀ ਲੋੜ ਹੋਏ ਤਾਂ ਵਰਤੀਆਂ ਜਾ ਸਕਣ।

ਸਤਿਗੁਰੂ ਜੀ ਨੇ ਸਮਝਾਇਆ-

**"ਇਵੇਂ ਨਹੀਂ, ਇਸ ਨਾਲ ਤੇ ਸਗੋਂ ਆਲਸ ਵਧਦਾ ਹੈ।**

**ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ ਕਰਦੇ ਸਨ ਕਿ ਉਨ੍ਹਾਂ ਪਾਸ ਦੋ ਤਿੰਨ ਸੈੱਟ ਹੀ ਬਸਤਰਾਂ ਦੇ ਹੋਇਆ ਕਰਦੇ ਸਨ। ਪਰ ਉਹ ਅੱਠੇ ਪਹਿਰ ਤਿਆਰ ਮਿਲਦੇ ਸਨ। ਬਹੁਤੇ ਕੱਪੜਿਆਂ ਨਾਲ ਨਹੀਂ ਸਗੋਂ ਬਹੁਤੇ ਧਿਆਨ ਨਾਲ ਮਸਲੇ ਹੱਲ ਹੁੰਦੇ ਹਨ। ਰਤਨ ਸਿੰਘ ਲਾਂਗਰੀ ਪਾਸ ਇੱਕੋ ਪੱਗ ਹੁੰਦੀ ਸੀ, ਉਹ ਰਾਤ ਨੂੰ ਧੋ ਕੇ ਸਵੇਰੇ ਫਿਰ ਬੰਨ੍ਹ ਲਿਆ ਕਰਦਾ ਸੀ।"**

*******

# ਹੱਥ ਜੋੜਨ ਦੀ ਜਾਚ



ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਖਸੀਅਤ ਅਜਿਹੀ ਸਰਬਪੱਖੀ ਸੀ ਕਿ ਜਦੋਂ ਵੀ ਹਜ਼ੂਰ ਨੇ ਕਿਸੇ ਨਾਲ ਕੋਈ ਬਚਨ ਕਰਨਾ, ਉਹ ਬਚਨ ਸਾਰਿਆਂ ਲਈ ਪ੍ਰੇਰਨਾਜਨਕ ਅਤੇ ਇੱਕ ਸਮਝਾਉਣੀ ਹੋਇਆ ਕਰਦਾ ਸੀ।

22 ਅਗਸਤ 1982 ਦਾ ਦਿਨ ਸੀ। ਸ੍ਰੀ ਭੈਣੀ ਸਾਹਿਬ, ਹਰੀ ਮੰਦਰ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਨਿਤਨੇਮ ਹੋ ਰਿਹਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਉਪਦੇਸ਼ ਸੰਗਤਾਂ ਸਰਵਣ ਕਰ ਰਹੀਆਂ ਸਨ। ਨਿਤਨੇਮ ਦਾ ਅਰਦਾਸਾ ਹੋਇਆ, ਰਾਗੀਆਂ ਸਾਜ਼ ਸੁਰ ਕੀਤੇ, ਮੰਗਲਾਚਰਨ ਉਪਰੰਤ ਰਾਗ ਬਰਵਾ ਵਿੱਚ ਸ਼ਬਦ ਦੀ ਟੇਕ ਚੁੱਕੀ-

**ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ॥**

ਸਤਿਗੁਰੂ ਜੀ ਆਪਣੇ ਮੋਢੇ ਨਾਲ ਦਿਲਰੁਬਾ ਲਾਈ ਇਸ ਸ਼ਬਦ ਤੇ ਪ੍ਰਮਾਣ ਵੀ ਦੇ ਰਹੇ ਸਨ ਅਤੇ ਰਾਗੀਆਂ ਦੀ ਅਗੁਵਾਈ ਵੀ ਕਰ ਰਹੇ ਸਨ।

ਚੰਡੀਗੜ੍ਹ ਨਿਵਾਸੀ ਉੱਚੇ ਲੰਮੇ ਸ੍ਰ. ਸੰਤੋਖ ਸਿੰਘ ਠੇਕੇਦਾਰ ਟੇਢੀ ਪਗੜੀ ਸਜਾਈ ਹਰੀ ਮੰਦਰ ਵਿੱਚ ਪ੍ਰਵੇਸ਼ ਹੋਏ। ਬੜੀ ਸ਼ਰਧਾ ਤੇ ਸਤਿਕਾਰ ਨਾਲ ਪਾਤਸ਼ਾਹ ਜੀ ਨੂੰ ਨਮਸਕਾਰ ਕੀਤੀ ਅਤੇ ਸੰਗਤਾਂ ਵਿੱਚ ਬੈਠ ਗਏ।

ਕੁਝ ਦੇਰ ਕੀਰਤਨ ਹੋਰ ਚੱਲਿਆ। ਉਪਰੰਤ ਅਰਦਾਸ ਹੋਈ। ਸ੍ਰ. ਸੰਤੋਖ ਸਿੰਘ ਹੱਥ ਜੋੜੀ ਸਤਿਗੁਰੂ ਜੀ ਦੇ ਸਨਮੁੱਖ ਹਾਜ਼ਰ ਹੋਏ। ਸ਼ਾਇਦ ਉਨ੍ਹਾਂ ਕੋਈ ਅਰਜ਼ ਕਰਨੀ ਸੀ। ਇਸ ਤੋਂ ਪਹਿਲੋਂ ਕਿ ਉਹ ਆਪਣੀ ਅਰਜ਼ ਕਰਦੇ ਸਤਿਗੁਰੂ ਜੀ ਬਚਨ ਕੀਤਾ-

**"ਸੰਤੋਖ ਸਿੰਘ ਜੀ ਤੁਸਾਂ ਸਾਧ ਸੰਗਤ 'ਚ ਆਉਣਾ ਛੱਡ ਦਿੱਤਾ ਹੈ।"**

ਨਹੀਂ ਪਾਤਸ਼ਾਹ ਜੀ, ਆਈਦਾ ਹੈ ਸਾਧ ਸੰਗਤ ਵਿੱਚ।

**"ਜੇ ਤੁਸੀਂ ਸਾਧ ਸੰਗਤ ਵਿੱਚ ਆਉਂਦੇ ਜਾਂਦੇ ਹੁੰਦੇ ਤਾਂ ਤੁਹਾਨੂੰ ਪਤਾ ਹੁੰਦਾ ਕਿ ਅਰਦਾਸ ਵਿੱਚ ਕਿਵੇਂ ਹੱਥ ਜੋੜ ਕੇ ਖੜ੍ਹੀਦਾ ਹੈ। ਕਲਿੰਗੜੀ ਪਾ ਕੇ ਅੱਗੇ ਹੱਥ ਲਟਕਾ ਕੇ ਨਾ ਖੜ੍ਹਦੇ।"**

ਸਤਿਗੁਰੂ ਜੀ ਨੇ ਦੋਵੇਂ ਹੱਥ ਜੋੜ ਕੇ ਅਰਦਾਸ ਵਿੱਚ ਖੜ੍ਹਨ ਦੀ ਜਾਚ ਦੱਸਦਿਆਂ ਬਚਨ ਕੀਤਾ-

**"ਇਵੇਂ ਹੱਥ ਜੋੜ ਕੇ ਖੜ੍ਹੀਦਾ ਹੈ।"**

ਸ੍ਰ. ਸੰਤੋਖ ਸਿੰਘ ਹੁਰਾਂ ਨੂੰ ਸਮਝਾਉਂਦਿਆਂ ਸਤਿਗੁਰੂ ਜੀ ਨੇ ਸਾਰੀ ਸੰਗਤ ਨੂੰ ਵੀ ਸੁਚੇਤ ਕਰ ਦਿੱਤਾ।

*******

# ਰਾਖਾ ਏਕ ਹਮਾਰਾ ਸੁਆਮੀ

ਸਾਡੇ ਅਧਿਆਤਮਿਕ ਇਤਿਹਾਸ ਵਿੱਚ ਬਹੁਤ ਸਾਰੇ ਅਜਿਹੇ ਕ੍ਰਿਸ਼ਮੇ ਅਤੇ ਘਟਨਾਵਾਂ ਦਾ ਵੀ ਜ਼ਿਕਰ ਆਉਂਦਾ ਹੈ, ਜਿਸ ਤੇ ਅਜੋਕੀ ਸਾਇੰਸ ਬੇਸ਼ੱਕ ਤਰਕ ਵਿਤਰਕ ਕਰੇ ਪਰ ਧਾਰਮਿਕ ਅਕੀਦੇ ਵਾਲੇ ਅਜਿਹੀਆਂ ਘਟਨਾਵਾਂ ਤੇ ਯਕੀਨ ਕਰਦੇ ਹਨ ਤੇ ਇਹੋ ਜਿਹਾ ਯਕੀਨ ਧਰਮ ਨੂੰ ਮੰਨਣ ਵਾਲਿਆਂ ਦੇ ਵਿਸ਼ਵਾਸ ਵਿੱਚ ਅੱਜ ਵੀ ਮੌਜੂਦ ਹੈ।

ਨਾਮਧਾਰੀ ਸਮਾਜ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਨਿਨ ਤੇ ਸ਼ਰਧਾਵਾਨ ਸੇਵਕ ਸ੍ਰ. ਜਸਵੰਤ ਸਿੰਘ ਕੱਲ੍ਹਾ ਅਤੇ ਬੀਬੀ ਨਰਿੰਦਰ ਕਿਸੇ ਜਾਣ ਪਹਿਚਾਣ ਦੇ ਮੁਹਤਾਜ ਨਹੀਂ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦਾ ਬਚਨ ਮੰਨਦਿਆਂ ਸ੍ਰ. ਜਸਵੰਤ ਸਿੰਘ ਕੱਲ੍ਹਾ ਹੁਰੀਂ ਆਪਣੀ ਇੰਜੀਨੀਅਰ ਦੀ ਵਕਾਰੀ ਨੌਕਰੀ ਛੱਡ ਕੇ ਪਤਨੀ ਬੀਬੀ ਨਰਿੰਦਰ ਕੌਰ ਨਾਲ ਸ੍ਰੀ ਭੈਣੀ ਸਾਹਿਬ ਕਿਆਮ ਕੀਤਾ। ਪਾਠਕਾਂ ਦੇ ਗਿਆਤ ਲਈ ਇਹ ਵੀ ਦੱਸਣਾ ਚਾਹਾਂਗਾ ਕਿ ਸ੍ਰ. ਕੱਲ੍ਹਾ ਤੜਕੇ ਇਸ਼ਨਾਨ ਕਰ ਸਭ ਤੋਂ ਪਹਿਲੋਂ ਦੀਵਾਨ ਅਸਥਾਨ ਤੇ ਹਾਜ਼ਰ ਹੋਇਆ ਕਰਦੇ ਸਨ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਦੋਂ ਦੀਵਾਨ ਜਾਂ ਪ੍ਰਯੋਗ ਵਿੱਚ ਆਣ ਦਰਸ਼ਨ ਦਿਆ ਕਰਦੇ, ਤਾਂ ਸ੍ਰ. ਕੱਲ੍ਹਾ ਚਰਨਾਂ ਤੇ ਸਿਰ ਰੱਖ ਨਮਸਕਾਰ ਕਰਿਆ

ਕਰਦੇ ਸਨ। ਉਹਨਾਂ ਦੀ ਸੁਪਤਨੀ ਬੀਬੀ ਨਰਿੰਦਰ ਕੌਰ ਨੇ ਸਤਿਗੁਰੂ ਜੀ ਦੀ ਇਕਲੌਤੀ ਸਪੁੱਤਰੀ ਬੀਬਾ ਸਾਹਿਬ ਕੌਰ ਜੀ ਦੀ ਬਚਪਨ ਤੋਂ ਲੈ ਕੇ ਅਨੰਦ ਕਾਰਜ ਤੱਕ ਸੇਵਾ ਕੀਤੀ ਅਤੇ ਸ੍ਰੀ ਭੈਣੀ ਸਾਹਿਬ ਦੇ ਸੰਗੀਤ ਸਿਖਿਆਰਥੀਆਂ ਨੂੰ ਜੋ ਅੱਜ ਹਜ਼ੂਰੀ ਰਾਗੀ ਅਤੇ ਮੁੱਖ ਕੀਰਤਨਕਾਰ ਹਨ, ਸੰਗੀਤ ਦੀ ਮੁਢਲੀ ਸਿੱਖਿਆ ਦਿੱਤੀ।

ਸ੍ਰ, ਜਸਵੰਤ ਸਿੰਘ ਕੱਲ੍ਹਾ ਹੁਰਾਂ ਅਫਰੀਕਾ ਕਿਆਮ ਦੌਰਾਨ 1966-67 ਦੀ ਇੱਕ ਘਟਨਾ ਦਾ ਜ਼ਿਕਰ ਕੀਤਾ। ਸ੍ਰ. ਕੱਲ੍ਹਾ ਡੇਵਿਸ ਐਂਡ ਸਰਟਨਿਫ਼ ਇੱਕ ਵਕਾਰੀ ਕੰਪਨੀ ਵਿੱਚ ਬਤੌਰ ਚੀਫ਼ ਇੰਜੀਨੀਅਰ ਤਾਇਨਾਤ ਸਨ। ਇਹ ਕੰਪਨੀ ਸਨਅਤੀ ਅਤੇ ਜਰਾਇਤੀ ਖੇਤਰ ਵਿੱਚ ਵਰਤੇ ਜਾਣ ਵਾਲੇ ਇੰਜਨਾਂ ਦੀ ਖ਼ਰੀਦੋ ਫ਼ਰੋਖਤ ਕਰਦੇ ਸਨ ਅਤੇ ਇਨ੍ਹਾਂ ਇੰਜਨਾਂ ਦੀ ਰਿਪੇਅਰ ਲਈ ਵੀ ਮਸ਼ਹੂਰ ਸੀ।

ਨੈਰੋਬੀ ਤੋਂ ਸੌ ਕੁ ਮੀਲ ਦੀ ਵਿਥ ਤੇ ਇੱਕ ਸ਼ਹਿਰ ਨ੍ਹੇਰੀ ਹੈ। ਇੱਥੇ ਇੱਕ ਗੋਰੇ ਦਾ ਬਹੁਤ ਵੱਡਾ ਖੇਤੀਬਾੜੀ ਫਾਰਮ ਸੀ। ਜਿਸ ਵਿੱਚ ਖੇਤੀਬਾੜੀ ਵਿੱਚ ਕੰਮ ਆਉਣ ਵਾਲੀਆਂ ਮਸ਼ੀਨਾਂ ਟਰੈਕਟਰ, ਇੰਜਨ ਤੇ ਹੋਰ ਸਾਜੋ ਸਮਾਨ ਵੀ ਸੀ। ਉਸ ਗੋਰੇ ਦਾ 65 ਹਾਰਸਪਾਵਰ ਦਾ ਇੱਕ ਹਾਰੀਜੈਂਟਲ ਇੰਜਨ ਖਰਾਬ ਹੋ ਗਿਆ। ਇਸ ਇੰਜਨ ਨੂੰ ਠੀਕ ਕਰਵਾਣ ਵਾਸਤੇ ਉਸਨੇ ਇੱਕ ਮਸ਼ਹੂਰ ਕੰਪਨੀ ਗੇਲੀ ਐਂਡ ਰਾਬਰਟ ਤੱਕ ਪਹੁੰਚ ਕੀਤੀ। ਕੰਪਨੀ ਦੇ ਇੰਜੀਨੀਅਰ ਆਏ, ਉਨ੍ਹਾਂ ਇੰਜਨ ਖੋਹਲਿਆ, ਲੋੜ ਅਨੁਸਾਰ ਪੁਰਜੇ ਬਦਲੇ ਅਤੇ ਟੈਕਨੀਸ਼ਨਾਂ ਇੰਜਨ ਅਸੈਂਬਲ ਕਰ ਦਿੱਤਾ। ਪਰ ਇੰਜਨ ਸਟਾਰਟ ਨਾ ਹੋਇਆ। ਇੰਜੀਨੀਅਰ ਤੇ ਟੈਕਨੀਸ਼ਨ ਵਾਪਸ ਪਰਤ ਗਏ।

ਫਿਰ ਉਸਨੇ ਦੋ ਹੋਰ ਕੰਪਨੀਆਂ ਜੀ ਬਾਰਥ ਐਂਡ ਸੰਨਜ਼ ਅਤੇ ਡਾਲਗੇਟੀ ਐਂਡ ਕੰਪਨੀ ਤੱਕ ਪਹੁੰਚ ਕੀਤੀ। ਦੋਵਾਂ ਕੰਪਨੀਆਂ ਦੇ ਮਾਹਰ ਇੰਜੀਨੀਅਰ ਅਤੇ ਟੈਕਨੀਸ਼ਨ ਵਾਰੀ ਵਾਰੀ ਆਏ, ਇੰਜਨ ਨੂੰ ਖੋਹਲਿਆ, ਅਸੈਂਬਲ ਕੀਤਾ ਪਰ ਇੰਜਨ ਟੱਸ ਤੋਂ ਮੱਸ ਨਾ ਹੋਇਆ।

ਕਿਸੇ ਨੇ ਫਾਰਮ ਦੇ ਗੋਰੇ ਨੂੰ ਸਲਾਹ ਦਿੱਤੀ ਕਿ ਉਹ ਡੇਵਿਸ ਐਂਡ ਸਰਟਲਿਫ਼ ਕੰਪਨੀ ਦੇ ਚੀਫ਼ ਇੰਜੀਨੀਅਰ ਮਿ. ਸਿੰਘ ਨੂੰ ਵਿਖਾਵੇ। ਫਾਰਮ ਮੈਨੇਜਰ ਮਿ. ਕੱਲ੍ਹਾ ਪਾਸ ਆਇਆ। ਮਿ. ਕੱਲ੍ਹਾ ਨੇ ਪ੍ਰਵਾਨਗੀ ਦੇ ਦਿੱਤੀ। ਇਹ ਆਖਦਿਆਂ ਉਸਦੇ ਅਤੇ ਉਸਦੇ ਨਾਲ ਆਉਣ ਵਾਲੇ ਟੈਕਨੀਸ਼ਨਾਂ ਦਾ ਖਰਚਾ 1400 ਸ਼ਲਿੰਗ ਹੋਵੇਗਾ। ਜੋ ਛੋਟਾ ਮੋਟਾ ਨੁਕਸ ਹੋਇਆ ਤਾਂ ਉਹ ਆਪ ਠੀਕ ਕਰ ਦੇਣਗੇ, ਜੇਕਰ ਵੱਡਾ ਨੁਕਸ ਹੋਇਆ ਉਹ ਆਪਣੀ ਦੇਖ ਰੇਖ ਵਿੱਚ ਠੀਕ ਤਾਂ ਕਰਵਾ ਦੇਣਗੇ ਪਰ ਟੈਕਨੀਸ਼ਨਾਂ ਦਾ ਉਸਨੂੰ ਆਪ ਇੰਤਜ਼ਾਮ ਕਰਨਾ ਪਵੇਗਾ।

ਜਦੋਂ ਕੰਪਨੀ ਦੇ ਡਾਇਰੈਕਟਰ ਮਿ. ਡੇਵਿਸ ਨੂੰ ਪਤਾ ਲੱਗਾ, ਤਾਂ ਉਸ ਨੇ ਕਿਹਾ ਸਾਨੂੰ ਏਸ ਇੰਜਨ ਦੀ ਮੁਰੰਮਤ ਦਾ ਕੰਮ ਹੱਥ ਵਿੱਚ ਨਹੀਂ ਸੀ ਲੈਣਾ ਚਾਹੀਦਾ। 'ਜਦੋਂ ਅੱਗੇ ਤਿੰਨ ਪ੍ਰਸਿੱਧ ਕੰਪਨੀਆਂ ਦੇ ਇੰਜੀਨੀਅਰ ਫੇਲ੍ਹ ਹੋ ਗਏ ਹਨ, ਤਾਂ ਅਸੀਂ ਆਪਣੀ ਹੇਠੀ ਕਿਉਂ ਕਰਵਾਈਏ।'

'ਜੇ ਅਸੀ ਇੰਜਨ ਚਾਲੂ ਕਰ ਦਿੱਤਾ, ਸਾਡੀ ਫਰਮ ਦਾ ਹੱਥ ਉੱਪਰ ਹੋ ਜਾਵੇਗਾ।' ਮਿ. ਕੱਲ੍ਹਾ ਨੇ ਦਲੀਲ ਦਿੱਤੀ ਪਰ ਉਹ ਫਰਮਾਂ ਵੀ ਸਾਥੋਂ ਘੱਟ ਸਿਆਣੀਆਂ ਨਹੀਂ।

ਖੈਰ, ਅਗਲੇ ਦਿਨ ਮਿ. ਕੱਲ੍ਹਾ ਆਪਣੇ ਸਹਿਯੋਗੀ ਟੈਕਨੀਸ਼ਨਾਂ ਨਾਲ ਆਪਣੀ ਗੱਡੀ ਵਿੱਚ ਸਵਾਰ ਹੋਏ। ਕੱਲ੍ਹਾ ਨੇ ਆਪਣੇ ਸੁਭਾਅ ਅਨੁਸਾਰ ਅਰਦਾਸ ਕੀਤੀ ਅਤੇ ਇਕਾਗਰ ਬਿਰਤੀ ਨਾਲ ਸਿਮਰਨ ਕਰਨ ਲੱਗੇ। ਪਰ ਕੰਪਨੀ ਡਾਇਰੈਕਟਰ ਮਿ. ਡੇਵਿਸ ਦੀ ਗੱਲ ਉਨ੍ਹਾਂ ਦੇ ਧਿਆਨ ਤੇ ਬਿਰਤੀ ਨੂੰ ਵਾਰ ਵਾਰ ਉਚਾਟ ਕਰੇ। ਬਿਰਤੀ ਹਜ਼ੂਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਜੋੜ ਅਰਜ਼ ਬੇਨਤੀ ਕੀਤੀ। ਇਵੇਂ ਮਹਿਸੂਸ ਹੋਇਆ ਕਿ ਅਰਜ਼ ਸੁਣੀ ਗਈ ਹੈ। ਡਰਾਈਵਰ ਗੱਡੀ ਚਲਾ ਰਿਹਾ ਸੀ, ਕੱਲ੍ਹਾ ਜੀ ਦੀ ਅੱਖ ਲੱਗ ਗਈ, ਸੁਪਨ ਅਵਸਥਾ ਵਿੱਚ ਪਾਤਸ਼ਾਹ ਜੀ ਕਹਿ ਰਹੇ ਸਨ- "ਕਿਉਂ ਚਿੰਤਾ ਪਿਆ ਕਰਦਾ ਏਂ, ਇੰਜਨ ਫਿਟਿੰਗ ਵਿੱਚ ਹੋਰ ਕੋਈ ਨੁਕਸ ਨਹੀਂ। ਪਿਸਟਨ ਠੀਕ ਫਿੱਟ ਨਹੀਂ ਹੋਇਆ, ਤੂੰ ਓਹੀਓ ਠੀਕ ਕਰਕੇ ਫਿੱਟ ਕਰ ਦੇਹ ਤੇ ਸੋਭਾ ਖੱਟ।"

ਹੁਣ ਮਨ ਦੀ ਪ੍ਰੇਸ਼ਾਨੀ ਦੂਰ ਹੋ ਗਈ ਸੀ, ਤੇ ਮਨ ਸ਼ਾਂਤ ਹੋ ਕੇ ਨਾਮ ਸਿਮਰਨ 'ਚ ਜੁੜ ਗਿਆ ਸੀ।

ਇੰਨੀ ਦੇਰ ਨੂੰ ਕਾਰ ਨ੍ਹੇਰੀ ਪਹੁੰਚ ਗਈ ਸੀ। ਗੋਰੇ ਦੇ ਦੱਸੇ ਪਤੇ ਤੇ ਪਹੁੰਚਣ ਲਈ ਹੋਰ ਦਸ ਮਿੰਟ ਲੱਗੇ। ਇੰਜਨ ਵੇਖਿਆ, ਇੱਧਰ ਉੱਧਰ ਕੁਝ ਪੁਰਜੇ ਟੋਹੇ, ਕੁਝ ਨਟ ਬੋਲਟ ਕੱਸੇ, ਕੁਝ ਢਿੱਲੇ ਕੀਤੇ ਅਤੇ ਆਪਣੇ ਸਹਾਇਕ ਨੂੰ ਇੰਜਨ ਦੇ ਹੈੱਡ ਖੋਲ੍ਹਣ ਦਾ ਆਦੇਸ਼ ਦਿੱਤਾ। ਇੰਜਨ ਦਾ ਹੈੱਡ ਖੋਹਲਿਆ ਗਿਆ, ਜਦ ਪਿਸਟਨ ਦੀ ਫਿਟਿੰਗ ਵੱਲ ਝਾਤੀ ਮਾਰੀ ਤਾਂ ਵੇਖਿਆ ਪਿਸਟਨ ਸੱਚਮੁੱਚ ਠੀਕ ਫਿੱਟ ਨਹੀ ਸੀ ਹੋਇਆ। ਦੁਬਾਰਾ ਪਿਸਟਨ ਖੋਹਲ ਕੇ ਠੀਕ ਤਰੀਕੇ ਨਾਲ ਫਿੱਟ ਕੀਤਾ ਅਤੇ ਸਹਾਇਕ ਟੈਕਨੀਸ਼ਨ ਨੂੰ ਹੈੱਡ ਅਤੇ ਹੋਰ ਪੁਰਜੇ ਕੱਸਣ ਲਈ ਕਿਹਾ। ਜਦੋਂ ਸਾਰੇ ਨਟ ਬੋਲਟ ਕੱਸੇ ਤਾਂ ਕਿੱਕ ਮਾਰੀ 65 ਹਾਰਸ ਪਾਵਰ ਦਾ ਵੱਡਾ ਇੰਜਨ ਸਟਾਰਟ ਹੋ ਗਿਆ।

ਜੈ ਜੈ ਕਾਰ ਹੋ ਗਈ। ਅੰਦਰੋਂ ਮਨ ਮਸਤਕ ਹਜ਼ੂਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾ ਵਿੱਚ ਕ੍ਰਿਤਗਤਾ ਨਾਲ ਝੁਕ ਗਿਆ। ਫਾਰਮ ਦਾ ਮਾਲਕ ਗੋਰਾ ਬਹੁਤ ਖੁਸ਼ ਹੋਇਆ। ਹੱਥ ਸਾਫ ਕਰਕੇ ਉਸਦੇ ਦਫਤਰ ਵਿੱਚ ਗਏ ਤਾਂ ਉਸਨੇ 1400 ਸ਼ਲਿੰਗ ਦਾ ਚੈੱਕ

'ਡੇਵਿਸ ਐਂਡ ਸਰਟਲਿਫ ਕੰਪਨੀ ਦੇ ਨਾਮ ਦਿੰਦਿਆਂ 500 ਸ਼ਲਿੰਗ ਨਗਦ ਸ੍ਰ. ਕੱਲ੍ਹਾ ਨੂੰ ਪੇਸ਼ ਕੀਤੇ।

ਸ੍ਰ. ਕੱਲ੍ਹੇ ਨੇ ਪੁੱਛਿਆ- ਇਹ 500 ਸ਼ਲਿੰਗ ਕਾਹਦੇ?

ਤੁਹਾਡਾ ਇਨਾਮ- ਗੋਰੇ ਨੇ ਆਖਿਆ।

ਨਹੀਂ ਇਹ ਮੈਂ ਨਹੀਂ ਲੈ ਸਕਦਾ, ਮੈਂ ਤੁਹਾਡਾ ਮੁਲਾਜ਼ਮ ਨਹੀਂ, ਜਿਸ ਕੰਪਨੀ ਲਈ ਮੈਂ ਕੰਮ ਕਰਦਾ ਹਾਂ, ਉਸ ਵਲੋਂ ਮੈਨੂੰ ਤਨਖਾਹ ਮਿਲਦੀ ਹੈ। ਆਪਣੇ ਕੰਮ ਦੀ ਬਣਦੀ ਫੀਸ ਦਾ ਚੈੱਕ ਤੁਸਾਂ ਬਣਾ ਹੀ ਦਿੱਤਾ ਹੈ। ਜਾਣ ਲੱਗਿਆਂ ਗੋਰੇ ਨੇ ਚੈੱਕ ਵਾਲਾ ਲਫਾਫਾ ਸ੍ਰ. ਕੱਲ੍ਹੇ ਦੇ ਹੱਥ ਫੜਾਂਦਿਆਂ ਸ਼ੁਕਰੀਆ ਕੀਤਾ ਅਤੇ ਮੁਹੱਬਤ ਨਾਲ ਹੱਥ ਘੁੱਟਿਆ।

ਰਸਤੇ ਵਿੱਚ ਕਾਰ ਦਾ ਡਰਾਈਵਰ ਅਤੇ ਦੋ ਸਹਾਇਕ ਟੈਕਨੀਸ਼ਨ ਆਪਣੀ ਕਾਮਯਾਬੀ ਤੇ ਜਿੱਤ ਤੇ ਪ੍ਰਸੰਨ, ਗੱਲਾਂਬਾਤਾਂ ਕਰ ਰਹੇ ਸਨ।

ਕੰਪਨੀ 'ਚ ਵਾਪਸ ਪਹੁੰਚ ਕੇ ਲਫਾਫਾ ਸ੍ਰ. ਕੱਲ੍ਹਾ ਨੇ ਕੰਪਨੀ ਦੇ ਮਾਲਕ ਨੂੰ ਦੇ ਦਿੱਤਾ। ਉਹ ਆਪਣੇ ਟੇਬਲ ਦੇ ਡਰਾਅ ਵਿੱਚ ਰੱਖ ਕਿਸੇ ਹੋਰ ਕੰਮ ਚਲਾ ਗਿਆ। ਘੰਟੇ ਕੁ ਬਾਅਦ ਵਾਪਸ ਆਇਆ ਤਾਂ ਸ. ਜਸਵੰਤ ਸਿੰਘ ਕੱਲ੍ਹਾ ਕੋਲ ਪਹੁੰਚਿਆ। ਉਸਦੇ ਹੱਥ ਵਿੱਚ 700 ਸ਼ਲਿੰਗ ਸਨ। ਕੱਲ੍ਹੇ ਨੂੰ ਫੜਾਉਂਦਿਆਂ ਉਸ ਆਖਿਆ- ਮਿਸਟਰ ਸਿੰਘ! ਇਹ ਰੀਵਾਰਡ ਹੈ, 500 ਸ਼ਲਿੰਗ ਫਾਰਮ ਦੇ ਮਾਲਕ ਵਲੋਂ ਅਤੇ 200 ਸ਼ਲਿੰਗ ਸਾਡੀ ਕੰਪਨੀ ਵਲੋਂ। ਤੇਰਾ ਕੰਮ ਤੇ ਕਰੈਕਟਰ ਸ਼ਾਨਦਾਰ ਹੈ।

ਅਜਿਹੀਆਂ ਘਟਨਾਵਾਂ ਧਾਰਮਿਕ ਅਕੀਦੇ ਵਾਲੇ ਮਨੁੱਖ ਲਈ ਮਿਸਾਲਾਂ ਬਣਦੀਆਂ ਹਨ, ਜੋ ਉਸਦੇ ਵਿਸ਼ਵਾਸ ਤੇ ਸ਼ਰਧਾ ਨੂੰ ਪੱਕਿਆਂ ਕਰਦੀਆਂ ਹਨ।

ਵੇਰਵਾ : ਸ੍ਰ. ਜਸਵੰਤ ਸਿੰਘ ਕੱਲ੍ਹਾ
(ਬੀਤੇ ਦੀਆਂ ਪੈੜਾਂ)

*******

# ਮਨ ਵਸ ਆਵੈ ਨਾਨਕਾ

-ਡਾਕਟਰ ਪ੍ਰਤਾਪ ਸਿੰਘ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ, ਸ੍ਰੀ ਭੈਣੀ ਸਾਹਿਬ ਹਰੀ ਮੰਦਰ ਵਿੱਚ ਨਿਤਨੇਮ ਹੋ ਰਿਹਾ ਸੀ। ਜੂਨ ਦੀ ਦੁਪਹਿਰ ਦਾ ਸੂਰਜ ਪੂਰੀ ਗਰਮੀ ਨਾਲ ਤਪ ਰਿਹਾ ਸੀ ਪਰ ਹਰੀ ਮੰਦਰ ਵਿੱਚ ਸਤਿਗੁਰੂ ਹਜ਼ੂਰੀ ਵਿੱਚ ਬੈਠੀਆਂ ਸੰਗਤਾਂ ਸਰੀਰਕ, ਮਾਨਸਿਕ ਤੇ ਆਤਮਿਕ ਸਕੂਨ ਦਾ ਸੁੱਖ ਮਾਣ ਰਹੀਆਂ ਸਨ।

ਮਲੇਰਕੋਟਲੇ ਵਿੱਚ ਸ਼ਹੀਦ ਹੋਏ ਭੱਦਲ-ਥੂਹੇ ਦੇ ਸ਼ਹੀਦ ਦਾ ਪੋਤਰਾ ਸ੍ਰ. ਰਘੁਬੀਰ ਸਿੰਘ ਆਪਣੇ ਮਿੱਤਰ ਡਾ. ਪ੍ਰਤਾਪ ਸਿੰਘ ਪਟਿਆਲਾ (ਉਮਰ 80 ਸਾਲ) ਨਾਲ ਸਤਿਗੁਰੂ ਦਰਸ਼ਨਾਂ ਲਈ ਸ੍ਰੀ ਭੈਣੀ ਸਾਹਿਬ ਆਇਆ ਸੀ।

ਨਿਤਨੇਮ ਉਪਰੰਤ ਅਰਦਾਸ ਹੋਈ, ਉਪਰੰਤ ਹਜ਼ੂਰੀ ਰਾਗੀਆਂ ਕੀਰਤਨ ਕੀਤਾ। ਕੀਰਤਨ ਦੀ ਸਮਾਪਤੀ ਉਪਰੰਤ ਡਾ. ਪ੍ਰਤਾਪ ਸਿੰਘ ਹੱਥ ਜੋੜੀ ਬੜੀ ਨਿਮਰਤਾ ਨਾਲ ਸਤਿਗੁਰੂ ਜੀ ਦੇ ਸਨਮੁੱਖ ਆ ਖਲੋਤੇ। ਬੇਨਤੀ ਕੀਤੀ-

ਦਰਸ਼ਨ ਕਰਕੇ, ਕੀਰਤਨ ਸੁਣ ਕੇ ਬੜਾ ਆਨੰਦ ਆਇਆ

ਪਰ ਕਦੇ ਕਦੇ ਮਨ ਡੋਲਦਾ ਹੈ, ਇਹ ਕਾਬੂ ਵਿੱਚ ਰਹੇ ਅਤੇ ਸੁਰਤ ਗੁਰੂ ਚਰਨਾਂ ਨਾਲ ਜੁੜੀ ਰਹੇ।

ਸਤਿਗੁਰੂ ਜੀ ਨੇ ਚਰਨਾਂ ਵਿੱਚ ਝੁਕੇ ਬਿਰਧ ਡਾਕਟਰ ਦੀ ਕਮਰ ਥਪਥਪਾ ਕੇ ਦਿਲਾਸਾ ਦਿੱਤਾ ਤੇ ਬਚਨ ਕੀਤਾ-

**"ਕਿੰਨੇ ਕੁ ਹੋਰ ਕੋਲ ਹਨ ਜੋ ਤੁਹਾਡੇ ਵਾਂਗ ਮਨ ਦੇ ਟਿਕਾਓ ਦੀ ਗੱਲ ਕਰਦੇ ਹਨ?**

**ਲੋਕਾਂ ਨੂੰ ਤੇ ਇਸ ਵੇਲੇ ਮਾਇਆ ਦੀ ਧੂਹ ਲੱਗੀ ਹੋਈ ਹੈ**
**ਤੁਹਾਡੇ ਤੇ ਸਤਿਗੁਰਾਂ ਦੀ ਕਿਰਪਾ ਹੈ,**
**ਅਰਦਾਸ ਕਰਿਆ ਕਰੋ, ਸੱਚੇ ਪਾਤਸ਼ਾਹ ਕਿਰਪਾ ਕਰਨਗੇ।"**

*******

# ਹਮ ਬਾਰਕ ਤੇਰੇ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਿਵੇਂ ਨਾਮਧਾਰੀ ਪਰਿਵਾਰਾਂ ਦੀ ਤੇ ਉਨ੍ਹਾਂ ਦੇ ਬੱਚਿਆਂ ਦੀ ਸਾਂਭ ਸੰਭਾਲ ਕਰਦੇ ਰਹੇ ਹਨ। ਇਸ ਦੀਆਂ ਅਨੇਕਾਂ ਮਿਸਾਲਾਂ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦਾ ਰਿਸ਼ਤਾ ਨਾਮਧਾਰੀ ਸਮਾਜ ਵਿੱਚ ਇੱਕ ਅਜਿਹਾ ਰਿਸ਼ਤਾ ਸੀ, ਜੋ ਸਾਰੇ ਦੁਨਿਆਵੀ ਰਿਸ਼ਤਿਆਂ ਤੋਂ ਵੱਖਰਾ, ਗਹਿਰਾ ਤੇ ਨੇੜਤਾ ਭਰਿਆ ਤਾਂ ਸੀ ਹੀ, ਨਿਸੰਗਤਾ ਵਾਲਾ ਵੀ ਸੀ।

1988 ਦਾ ਨਵੰਬਰ ਦਾ ਮਹੀਨਾ ਸੀ, ਜਿਸਦੀ ਪੱਚੀ ਤਾਰੀਖ ਸੀ ਤੇ ਦਿਨ ਵੀਰਵਾਰ। ਸ਼ਾਮ ਦੇ ਨਿਤਨੇਮ ਉਪਰੰਤ ਕੀਰਤਨ ਦੀ ਅਰਦਾਸ ਹੋਈ, ਸ੍ਰੀ ਸਤਿਗੁਰੂ ਜੀ ਹਰੀ ਮੰਦਰ ਦੇ ਪਿਛਵਾੜੇ ਆਪਣੇ ਨਿਵਾਸ ਅਸਥਾਨ ਤੇ ਆ ਗਏ। ਅਰਜ਼ਾਂ ਕਰਨ ਵਾਲਿਆਂ ਲਈ ਹੁਕਮ ਹੋ ਗਿਆ ਸੀ ਕਿ ਉਹ ਕੋਠੀ ਵਿੱਚ ਪਹੁੰਚ ਜਾਣ। ਵਿਵਹਾਰਿਕ, ਪਰਿਵਾਰਕ ਅਤੇ ਨਿਜੀ ਅਰਜ਼ਾਂ ਕਰਨ ਵਾਲੇ ਸਿੰਘ ਸਿੰਘਣੀਆਂ ਕੋਠੀ ਦੇ ਘਾਹ ਮੈਦਾਨ ਵਿੱਚ ਇਕੱਠੇ ਹੋਣ ਲੱਗੇ। ਸਾਰੇ ਜਣੇ ਘਾਹ ਤੇ ਬੈਠ ਸਿਮਰਨ ਕਰਨ ਲੱਗੇ ਤੇ ਸਤਿਗੁਰੂ ਜੀ ਦੀ ਉਡੀਕ।

ਸੇਵਕ ਨੇ ਸਤਿਗੁਰੂ ਜੀ ਦੇ ਬਿਰਾਜਮਾਨ ਹੋਣ ਲਈ ਕੁਰਸੀ ਰੱਖ, ਉਸਤੇ ਕੱਪੜਾ

ਵਿਛਾ ਦਿੱਤਾ ਤੇ ਉਪਰ ਸੀਟ ਰੱਖ ਦਿੱਤੀ। ਸਤਿਗੁਰੂ ਜੀ ਆਪਣੇ ਨਿਜ ਅਸਥਾਨ ਤੋਂ ਬਾਹਰ ਆਏ, ਸਾਰਿਆਂ ਉੱਠ ਕੇ ਸੀਸ ਨਿਵਾਇਆ। ਸਭ ਨੂੰ ਬੈਠਣ ਦਾ ਇਸ਼ਾਰਾ ਹੋਇਆ।

ਸਭ ਤੋਂ ਅੱਗੇ ਬਜ਼ੁਰਗ ਬਾਬਾ ਭਾਗ ਸਿੰਘ ਮਲਕ ਫਾਰਮ ਬੈਠੇ ਸਨ। ਹੱਥ ਜੋੜ ਖੜ੍ਹੇ ਹੋ ਗਏ ਤੇ ਅਰਜ਼ ਕਰਨ ਲੱਗੇ-ਸੱਚੇ ਪਾਤਸ਼ਾਹ ਮੇਰੇ ਦੋ ਪੋਤਰੇ ਫਾਰਮ ਤੋਂ, ਬਿਨਾ ਆਪਣੇ ਮਾਪਿਆਂ ਨੂੰ ਦੱਸਿਆਂ ਭੱਜ ਆਏ ਹਨ, ਮੈਂ ਸਾਰੀਆਂ ਰਿਸ਼ਤੇਦਾਰੀਆਂ ਵਿੱਚ ਘੁੰਮ ਫਿਰ ਆਇਆ ਹਾਂ। ਮੈਨੂੰ ਦੱਸ ਪਈ ਹੈ ਕਿ ਦੋਵੇਂ ਭੈਣੀ ਸਾਹਿਬ ਆਏ ਹੋਏ ਹਨ। ਕਿਰਪਾ ਕਰੋ ਉਨ੍ਹਾਂ ਨੂੰ ਮੇਰੇ ਨਾਲ ਭੇਜੋ।

ਸਤਿਗੁਰੂ ਜੀ ਬਚਨ ਕੀਤਾ-

"ਕਿਹੜੇ ਨੇ ਮੈਨੂੰ ਤੇ ਪਤਾ ਨਹੀਂ, ਜੇ ਇੱਥੇ ਨੇ ਵੇਖ ਕੇ ਲੈ ਆਓ, ਪੁੱਛ ਵਿਹਨੇ ਆਂ ਘਰੋਂ ਕਿਉਂ ਭੱਜ ਖਲੋਤੇ ਨੇ.....?"

ਬਾਬਾ ਭਾਗ ਸਿੰਘ ਘੁੰਮਦਾ ਘੁਮਾਂਦਾ ਸੰਤ ਹਰਨਾਮ ਸਿੰਘ ਹੁਰਾਂ ਦੇ ਡੇਰੇ ਪਹੁੰਚਾ। ਅੱਗੇ ਬਾਬਾ ਭਾਗ ਸਿੰਘ ਨੂੰ ਆਪਣੇ ਦੋਵੇਂ ਪੋਤਰੇ ਵਿਖਾਈ ਦਿੱਤੇ। ਆਪਣੇ ਬਾਬੇ ਨੂੰ ਵੇਖ ਪਹਿਲੋਂ ਤੇ ਦੋਵੇਂ ਪੋਤਰੇ ਝਓਂ ਗਏ ਫਿਰ ਡਰਦੇ ਡਰਦੇ ਕੋਲ ਆਏ, ਸਤਿ ਸ੍ਰੀ ਅਕਾਲ ਬੁਲਾਈ ਤੇ ਮੱਥਾ ਟੇਕਿਆ।

ਬਾਬੇ ਆਖਿਆ- ਚਲੋ ਸਤਿਗੁਰਾਂ ਕੋਲ ਕੋਠੀ ਬੁਲਾਇਆ ਹੈ। ਪੈਰ ਮਲਦੇ ਦੋਵੇਂ ਪੋਤਰੇ ਆਪਣੇ ਬਾਬੇ ਦੇ ਪਿੱਛੇ ਪਿੱਛੇ ਕੋਠੀ ਵਿੱਚ ਆ ਗਏ। ਪਾਤਸ਼ਾਹ ਜੀ ਨੇ ਹੱਥ ਨਾਲ ਬੈਠਣ ਦਾ ਇਸ਼ਾਰਾ ਕੀਤਾ।

ਸਤਿਗੁਰੂ ਜੀ ਬੱਚਿਆਂ ਨੂੰ ਮੁਖਾਤਿਬ ਹੁੰਦਿਆਂ ਪੁੱਛਿਆ-

"ਤੁਸੀਂ ਘਰੋਂ ਕਿਉਂ ਭੱਜ ਆਏ, ਬਿਨਾ ਦੱਸਿਆਂ?"

ਜੀ ਅਸੀਂ ਸੰਗੀਤ ਸਿੱਖਣਾ ਹੈ।

ਪਾਤਸ਼ਾਹ ਜੀ ਬਾਬਾ ਭਾਗ ਸਿੰਘ ਨੂੰ ਬਚਨ ਕੀਤਾ-

"ਇਹ ਬੱਚੇ ਤਾਂ ਸੰਗੀਤ ਸਿੱਖਣਾ ਚਾਹੁੰਦੇ ਨੇ, ਰਹਿਣ ਦਿਓ ਇਨ੍ਹਾਂ ਨੂੰ ਭੈਣੀ ਸਾਹਿਬ, ਸੰਗੀਤ ਸਿੱਖਣਗੇ।"

ਬਾਬਾ ਭਾਗ ਸਿੰਘ- ਪਾਤਸ਼ਾਹ ਜੀ ਕਣਕ ਦੀ ਬਿਜਾਈ ਕਰਨੀ ਹੈ ਤੇ ਇਨ੍ਹਾਂ ਦਾ ਜਾਣਾ ਬਹੁਤ ਜ਼ਰੂਰੀ ਹੈ।

ਪਾਤਸ਼ਾਹ ਜੀ ਬਚਨ ਕੀਤਾ-

"ਕਣਕ ਦੀ ਬਿਜਾਈ ਕਰਾਉਣ ਲਈ ਇੱਥੋਂ ਬੰਦਾ ਭੇਜ ਦਿੰਨੇ ਆਂ.....।"

ਬਾਬਾ ਭਾਗ ਸਿੰਘ ਆਖਣ ਲੱਗਾ- ਸਤਿਗੁਰੂ ਜੀ ਇੰਨੇਟਿਰੈਕਟਰ ਚਲਾਣਾ ਹੈ ਤੇ

ਟਰੈਕਟਰ ਚਲਾਣ ਲਈ ਤੇ ਇਹਨੂੰ ਵਾਪਸ ਜਾਣਾ ਪਏਗਾ।

ਪਾਤਸ਼ਾਹ ਜੀ ਬਚਨ ਕੀਤਾ-

**"ਉਹ ਬੰਦਾ ਭੇਜ ਦਿੰਨੇ ਆਂ ਜਿਹੜਾ ਟਰੈਕਟਰ ਵੀ ਚਲਾ ਲਵੇ।"**

ਬਾਬਾ ਭਾਗ ਸਿੰਘ ਨੇ ਫੇਰ ਪੈਂਤਰਾ ਬਦਲਿਆ, ਆਖਣ ਲੱਗਾ- ਪਾਤਸ਼ਾਹ ਜੀ ਇਨ੍ਹਾਂ ਦੇ ਮਾਪੇ ਵਿਲਕਦੇ ਆ, ਇਹ ਦੱਸ ਕੇ ਨਹੀਂ ਆਏ। ਇੱਕ ਵਾਰ ਮਿਲ ਆਉਣਗੇ, ਉਨ੍ਹਾਂ ਦਾ ਕਾਲਜਾ ਵੀ ਠੰਢਾ ਹੋਊਗਾ।

ਆਪਣੇ ਬਾਬੇ ਦੀਆਂ ਇਹ ਗੱਲਾਂ ਸੁਣ ਕੇ ਦੋਵੇਂ ਪੋਤਰੇ ਫੁਫਕ, ਫੁਫਕ ਕੇ ਰੋਣ ਲੱਗ ਪਏ। ਪਾਤਸ਼ਾਹ ਜੀ ਨੂੰ ਕਹਿਣ ਲੱਗੇ-

ਸੱਚੇ ਪਾਤਸ਼ਾਹ! ਇਨ੍ਹਾਂ ਨੇ ਘਰ ਲਿਜਾ ਕੇ ਸਾਨੂੰ ਕੁੱਟਣਾ ਹੈ ਤੇ ਫੇਰ ਆਉਣ ਵੀ ਨਹੀਂ ਦੇਣਾ ਭੈਣੀ ਸਾਹਿਬ। ਬਾਬੇ ਨੂੰ ਆਪਣੇ ਪੋਤਰਿਆਂ ਦੀ ਇਹ ਗੱਲ ਚੰਗੀ ਨਾ ਲੱਗੀ। ਇਸ ਤੋਂ ਪਹਿਲੋਂ ਕਿ ਬਾਬਾ ਭਾਗ ਸਿੰਘ ਕੋਈ ਹੋਰ ਗੱਲ ਕਰਦਾ, ਪਾਤਸ਼ਾਹ ਜੀ ਬਚਨ ਕੀਤਾ-

**"ਤੁਹਾਡੇ ਨਾਲ ਮੈਂ ਇੱਥੋਂ ਬੰਦਾ ਭੇਜਾਂਗਾ, ਉਹ ਤੁਹਾਨੂੰ ਕੁੱਟਣ ਵੀ ਨਹੀਂ ਦਏਗਾ। ਕਣਕ ਦੀ ਬਿਜਾਈ ਵੀ ਕਰਵਾਏਗਾ ਤੇ ਤੁਹਾਨੂੰ ਵਾਪਸ ਭੈਣੀ ਸਾਹਿਬ ਲੈ ਕੇ ਵੀ ਆਏਗਾ।"**

ਬਾਬਾ ਵੇਖਦਾ ਹੀ ਰਹਿ ਗਿਆ ਪਰ ਫੈਸਲਾ ਤੇ ਹੋ ਗਿਆ ਸੀ।

ਨੋਟ:- ਬਾਅਦ ਵਿੱਚ ਉਪਰੋਕਤ ਪੋਤਰਿਆਂ ਵਿੱਚੋਂ ਬਲਬੀਰ ਸਿੰਘ ਅਤੇ ਦੀਦਾਰ ਸਿੰਘ ਸ੍ਰੀ ਭੈਣੀ ਸਾਹਿਬ ਆ ਕੇ ਉਸਤਾਦ ਮਹਿੰਦਰ ਸਿੰਘ ਤੇ ਉਸਤਾਦ ਹਰਭਜਨ ਸਿੰਘ ਹੁਰਾਂ ਤੋਂ ਸੰਗੀਤ ਸਿੱਖਦੇ ਰਹੇ ਅਤੇ ਪੰਡਿਤ ਗੋਪਾਲ ਸਿੰਘ ਹੁਰਾਂ ਤੋਂ ਧਾਰਮਿਕ ਗ੍ਰੰਥਾਂ ਦੀ ਵਿਦਿਆ ਗ੍ਰਹਿਣ ਕਰਦੇ ਰਹੇ।

ਇਹਨਾਂ ਬੀਬੀ ਨਰਿੰਦਰ ਕੌਰ ਤੋ ਵਾਰ ਲਾਉਣ ਦੀ ਜਾਚ ਵੀ ਸਿੱਖੀ ਤੇ ਦੀਦਾਰ ਸਿਘ ਨੇ ਤਬਲਾ ਵਾਦਨ ਵੀ ਸਿੱਖਿਆ। ਅੱਜ ਬਲਬੀਰ ਸਿੰਘ - ਜਥੇਦਾਰ ਬਲਬੀਰ ਸਿੰਘ ਅਤੇ ਦੀਦਾਰ ਸਿੰਘ - ਸਤਿਗੁਰੂ ਜਗਜੀਤ ਸਿੰਘ ਜੀ ਦੇ ਸੇਵਕ ਰਹੇ ਹਨ।

ਵੇਰਵਾ : ਜਥੇਦਾਰ ਬਲਬੀਰ ਸਿੰਘ
(ਬੀਤੇ ਦੀਆਂ ਪੈੜਾਂ)

*******

# ਸੁਆਮੀ ਪ੍ਰਮਾਤਮਾ ਨੰਦ

ਹਮ ਸੋਚਤੇ ਥੇ ਕਿ ਇਸ ਆਪਾ-ਧਾਪੀ ਕੇ ਯੁਗ ਮੇਂ ਧਰਮ ਕੈਸੇ ਟਿਕਾ ਹੂਆ ਹੈ। ਸ਼ਾਂਤੀ ਕੀ ਠੰਢੀ ਠੰਢੀ ਵਾਯੂ ਇਸ ਨਕਾਰੇ ਯੁਗ ਮੇਂ ਕਹਾਂ ਸੇ ਆ ਰਹੀ ਹੈ। ਆਜ ਸ੍ਰੀ ਭੈਣੀ ਸਾਹਿਬ ਮੇਂ ਆ ਕਰ ਯੁਗ ਪੁਰਸ਼, ਯੁਗਾਵਤਾਰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਕੇ ਦਰਸ਼ਨੋਂ ਸੇ ਹਮਾਰੇ ਵਰਸ਼ੋਂ ਪੁਰਾਨੇ ਸਵਾਲੋਂ ਦਾ ਜਵਾਬ ਮਿਲ ਗਯਾ ਹੈ। ਸਤਿਗੁਰੂ ਜੀ ਕੇ ਚਰਨ ਪ੍ਰਤਾਪ ਸੇ ਜਗਤ ਮੇਂ ਧਰਮ ਕੀ ਰਖਸ਼ਾ ਹੋ ਰਹੀ ਹੈ। ਜੀਵ ਮਾਤਰ ਕੋ ਸੁਖ ਔਰ ਸ਼ਾਂਤੀ ਮਿਲ ਰਹੀ ਹੈ। ਜਗਤ ਕੇ ਅਪਾਰ ਧਰਮ ਰਖਸ਼ਕ ਸਤਿਗੁਰੂ ਜਗਜੀਤ ਸਿੰਘ ਜੀ ਕੇ ਦਰਸ਼ਨ ਸਮਸਤ ਵਿਸ਼ਵ ਕੇ ਲੀਏ ਪ੍ਰੇਰਨਾਪਦ ਹੈ।

(ਆਚਾਰਯ) ਸਵਾਮੀ ਪ੍ਰਮਾਤਮਾ ਨੰਦ
ਪ੍ਰਮਾਤਮਾ ਡੇਇਰ, ਮੋਤੀ ਝੀਲ
ਵ੍ਰਿਦਾਬਨ (ਮਥੁਰਾ)

*******

# ਸ਼ੁਕਰਾਨਾ ਪੱਤਰ

ਸੇਵਾ ਵਿੱਚ
ਨਾਮਧਾਰੀ ਪੰਥ ਦੇ ਸਿਰਤਾਜ
ਮਹਾਰਾਜ ਜਗਜੀਤ ਸਿੰਘ ਜੀ
ਸ੍ਰੀ ਭੈਣੀ ਸਾਹਿਬ, ਲੁਧਿਆਣਾ
ਸ੍ਰੀ ਮਾਨ ਮਹਾਰਾਜ ਜੀਓ

ਇੰਗਲੈਂਡ ਵਿੱਚ ਵਿਸ਼ਵ ਪੰਜਾਬੀ ਸਾਹਿਤ ਸੰਮੇਲਨ ਦੇ ਦੌਰਾਨ, ਇਕ ਦਿਨ, ਆਪ ਜੀ ਦੇ ਇੱਕ ਸ਼ਰਧਾਲੂ ਨੇ ਮੈਨੂੰ ਮਿਲ ਕੇ ਇੱਕ ਉੱਨ ਦੀ ਮਨਮੋਹਣੀ ਮਾਲਾ ਦਿੱਤੀ ਅਤੇ ਕਿਹਾ ਕਿ ਨਾਮਧਾਰੀ ਪੰਥ ਦੇ ਸਿਰਤਾਜ ਨੇ ਤੁਹਾਨੂੰ ਯਾਦ ਕੀਤਾ ਹੈ ਅਤੇ ਇਹ ਮਾਲਾ ਭੇਜੀ ਹੈ। ਮੈਂ ਦੋਹਾਂ ਹੱਥਾਂ ਦੇ ਜੋੜ ਕੇ ਬਣਾਏ ਬੁੱਕ ਵਿੱਚ ਇਹ ਮਾਲਾ ਰਖਵਾਈ ਅਤੇ ਸਿਰ ਮੱਥੇ ਤੇ ਰੱਖੀ।

ਇਹ ਮਾਲਾ ਤੁਹਾਡੀ ਯਾਦਗਾਰ ਵਜੋਂ, ਮੇਰੇ ਘਰ ਚੇਤਨ ਪੁਰੇ ਅੰਮ੍ਰਿਤਸਰ ਵਿੱਚ ਹਮੇਸ਼ਾ ਸੰਭਾਲ ਕੇ ਰੱਖੀ ਜਾਏਗੀ ਅਤੇ ਤੁਹਾਡੀ ਯਾਦ ਯਾਵਰੀ ਨੂੰ ਹਮੇਸ਼ਾ ਤਾਜ਼ਾ ਰੱਖਦੀ ਰਹੇਗੀ।

ਇਸ ਯਾਦ ਆਵਰੀ ਲਈ ਬਹੁਤ ਬਹੁਤ ਧੰਨਵਾਦ।

ਤੁਹਾਡਾ ਆਪਣਾ
ਸੋਹਣ ਸਿੰਘ ਜੋਸ਼,
15 ਕੋਟਲਾ ਮਾਰਗ,ਨਵੀਂ ਦਿੱਲੀ-2, 16-07-80

*******

# ਸ੍ਰ. ਜਸਬੀਰ ਸਿੰਘ ਸੰਗਰੂਰ

ਸਾਬਕਾ ਮੰਤਰੀ, (ਪੰਜਾਬ ਸਰਕਾਰ)

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਬਖਸ਼ਿਸ਼ਾਂ ਦੇ ਪਾਤਰ, ਹਰ ਧਰਮ, ਹਰ ਮਜ਼ਹਬ, ਹਰ ਜਾਤ ਦੇ ਵਿਅਕਤੀ ਹਨ। ਕਿਸ ਥਾਂ ਕਿਸ ਉੱਪਰ ਉਸਦੀਆਂ ਰਹਿਮਤਾਂ ਦੀ ਬਰਸਾਤ ਹੋਈ, ਇਨ੍ਹਾਂ ਰੱਬੀ ਰਹਿਮਤਾਂ ਨਾਲ ਸਰਸ਼ਾਰ ਹੋਈਆਂ ਰੂਹਾਂ ਬੜੇ ਚਾਅ, ਬੜੇ ਹੁਲਾਸ, ਬੜੀ ਮੁਹੱਬਤ ਤੇ ਬੜੀ ਬੇਬਾਕੀ ਨਾਲ ਅਜਿਹੀਆਂ ਘਟਨਾਵਾਂ ਦਾ ਜ਼ਿਕਰ ਕਰਦੀਆਂ ਹਨ।

ਮੇਰੇ ਲੁਧਿਆਣੇ ਨਿਵਾਸ ਦੌਰਾਨ ਇੱਕ ਵਾਰ ਸੇਵਕ ਹਰਪਾਲ ਸਿੰਘ ਤੇ ਲੇਖਕ ਨੇ, ਸਤਿਗੁਰੂ ਜਗਜੀਤ ਸਿੰਘ ਜੀ ਦੇ ਆ ਰਹੇ ਪ੍ਰਕਾਸ਼ ਪੁਰਬ ਤੇ ਸੰਗਤਾਂ ਲਈ ਗਰੀਟਿੰਗ ਕਾਰਡ ਛਾਪਣ ਦਾ ਉੱਦਮ ਕੀਤਾ ਸੀ, ਸ਼ਾਇਦ ਇਹ ਵਰ੍ਹਾ 2005 ਦਾ ਸੀ। ਇਸੇ ਸਿਲਸਿਲੇ ਵਿੱਚ ਮੈਂ ਲੁਧਿਆਣੇ ਫਿਰੋਜ਼ਪੁਰ ਰੋਡ ਤੇ ਆਰਟਕੇਵ ਦੇ ਮਾਲਕ ਸਵਰਨਜੀਤ ਸਵੀ ਹੁਰਾਂ ਕੋਲ ਗਿਆ ਹੋਇਆ ਸਾਂ। ਵਾਪਸੀ ਤੇ ਜਿਉਂ ਹੀ ਮੈਂ ਮੇਨ ਰੋਡ ਤੇ ਚੜ੍ਹਨ ਲੱਗਾਂ, ਖੱਬੇ ਹੱਥ ਸੰਧੂ ਸਟੂਡੀਓ ਦੇ ਮਾਲਕ ਤੇਜ ਪ੍ਰਤਾਪ ਸੰਧੂ ਹੁਰਾਂ ਨੂੰ ਦੁਆ-ਸਲਾਮ ਕਰਨ ਦਾ ਮਨ ਬਣਿਆ। ਸੰਧੂ ਸਾਹਿਬ ਕੁਝ ਸਮਾਂ ਪਹਿਲੋਂ ਹੀ ਸ੍ਰੀ ਭੈਣੀ ਸਾਹਿਬ ਜਾ ਕੇ ਸ੍ਰੀ ਸਤਿਗੁਰੂ ਜੀ

ਦੀਆਂ ਕਲਾਤਮਿਕ ਤਸਵੀਰਾਂ ਆਪਣੀ ਫੋਟੋਗ੍ਰਾਫੀ ਦੀ ਕਲਾ ਨਾਲ ਖਿੱਚੀਆਂ ਸਨ।

ਜਿਉਂ ਹੀ ਮੈਂ ਸੰਧੂ ਸਾਹਿਬ ਦੇ ਦਫਤਰ ਵਿੱਚ ਪ੍ਰਵੇਸ਼ ਕੀਤਾ, ਤਾਂ ਸੰਧੂ ਸਾਹਿਬ ਦੇ ਨਾਲ ਇੱਕ ਸੱਜੇ ਫੱਬੇ ਸਰਦਾਰ ਜੀ, ਚਿੱਟਾ ਦਾਹੜਾ ਬੜੀ ਚੰਗੀ ਤਰ੍ਹਾਂ ਬੰਨ੍ਹਿਆ ਸਵਾਰਿਆ ਸੁਹਣੀ ਦਸਤਾਰ ਤੇ ਚਸ਼ਮੇਂ ਲਾਈ ਬਿਰਾਜਮਾਨ ਸੀ। ਮੈਂ ਬੜੇ ਸਤਿਕਾਰ ਨਾਲ ਦੋਵਾਂ ਨੂੰ ਫਤਿਹ ਬੁਲਾਈ ਤੇ ਹੱਥ ਮਿਲਾਇਆ। ਸੰਧੂ ਸਾਹਿਬ ਨੇ ਬੈਠੇ ਸਰਦਾਰ ਜੀ ਵੱਲ ਇਸ਼ਾਰਾ ਕਰਕੇ ਪੁੱਛਿਆ, ਤੁਸੀਂ ਇਨ੍ਹਾਂ ਨੂੰ ਜਾਣਦੇ ਹੋ? ਮੈਂ ਆਖਿਆ- ਜੀ ਬਹੁਤ ਚੰਗੀ ਤਰ੍ਹਾਂ। ਉਨ੍ਹਾਂ ਪੁੱਛਿਆ- ਕਿਵੇਂ?

ਮੇਰਾ ਜਵਾਬ ਸੀ- ਜਿਸ ਸ਼ਖਸੀਅਤ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਮੁਹੱਬਤ ਕਰਦੇ ਨੇ ਤੇ ਆਪਣੇ ਕੋਲ ਬਿਠਾਣ ਦਾ ਮਾਣ ਬਖਸ਼ਦੇ ਨੇ, ਉਹ ਸ਼ਖਸੀਅਤ ਸਾਡੇ ਨਾਮਧਾਰੀਆਂ ਲਈ ਵੀ. ਆਈ. ਪੀ. ਸਖਸ਼ੀਅਤ ਹੋਇਆ ਕਰਦੀ ਹੈ।

ਇਹ ਸ੍ਰ. ਜਸਬੀਰ ਸਿੰਘ ਸੰਗਰੂਰ ਤੋਂ ਹਨ। ਸਤਿਗੁਰੂ ਜੀ ਇਨ੍ਹਾਂ ਨੂੰ ਬਹੁਤ ਮੁਹੱਬਤ ਕਰਦੇ ਨੇ, ਤੇ ਸ੍ਰ. ਸਾਹਿਬ ਸ੍ਰ. ਬੇਅੰਤ ਸਿੰਘ ਹੁਰਾਂ ਦੀ ਵਜ਼ਾਰਤ ਵਿੱਚ ਮੰਤਰੀ ਵੀ ਰਹੇ ਹਨ।

ਸ੍ਰ. ਜਸਵੀਰ ਸਿੰਘ ਮੇਰੀ ਗੱਲਬਾਤ ਸੁਣ ਕੇ ਬਹੁਤ ਖੁਸ਼ ਹੋਏ ਤੇ ਆਪਣਾ ਕਥਨ ਸ਼ੁਰੂ ਕੀਤਾ-

ਜਦੋਂ ਮਲੇਰਕੋਟਲੇ ਦੇ ਸ਼ਹੀਦੀ ਅਸਥਾਨ ਦਾ ਨੀਂਹ ਪੱਥਰ ਰੱਖਣਾ ਸੀ, ਸ੍ਰ. ਬੇਅੰਤ ਸਿੰਘ ਹੁਰਾਂ ਮੈਨੂੰ ਵੀ ਉਸ ਅਸਥਾਨ ਤੇ ਨਾਲ ਜਾਣ ਲਈ ਕਿਹਾ। ਮੈਨੂੰ ਵੀ ਸਟੇਜ ਤੇ ਬੈਠਣ ਦਾ ਹੁਕਮ ਹੋਇਆ। ਸੰਗਤਾਂ ਦਾ ਇਕੱਠ ਇੰਨਾਂ ਸੀ ਜਿਵੇਂ ਕਿ ਸਾਰਾ ਪੰਜਾਬ ਹੀ ਮਲੇਰਕੋਟਲੇ ਇਕੱਠਾ ਹੋ ਗਿਆ ਹੋਵੇ। ਮੈਂ ਭਾਵੇਂ ਨਾਮਧਾਰੀ ਇਤਿਹਾਸ ਤੋਂ ਵਾਕਫ ਸਾਂ ਪਰ ਫਿਰ ਵੀ ਮੈਂ ਕੁਝ ਕਿਤਾਬਾਂ ਆਪਣੇ ਸੱਜਨਾਂ ਮਿੱਤਰਾਂ ਤੋਂ ਮੰਗਵਾ ਕੇ ਨਾਮਧਾਰੀ ਇਤਿਹਾਸ ਦੀ ਹੋਰ ਜਾਣਕਾਰੀ ਲਈ, ਸਤਿਗੁਰੂ ਰਾਮ ਸਿੰਘ ਜੀ ਦੀ ਸ਼ਖਸੀਅਤ ਬਾਰੇ, ਨਾਮਧਾਰੀਆਂ ਬਾਰੇ ਅਤੇ ਮਲੇਰਕੋਟਲੇ ਹੋਏ ਸ਼ਹੀਦਾਂ ਸੰਬੰਧੀ ਪੜ੍ਹੀਆਂ। ਸ੍ਰ. ਬੇਅੰਤ ਸਿੰਘ ਹੁਰਾਂ ਮੈਨੂੰ ਆਖਿਆ ਤੁਸਾਂ ਵੀ ਬੋਲਣਾ ਹੈ। ਸਟੇਜ ਤੋਂ ਬੋਲਣ ਲਈ ਮੇਰਾ ਨਾਮ ਅਨਾਊਂਸ ਹੋਇਆ ਤਾਂ ਮੈਂ ਬੜਾ ਨਿੱਠ ਕੇ, ਸਤਿਗੁਰੂ ਰਾਮ ਸਿੰਘ ਜੀ ਦੀ ਸ਼ਖਸੀਅਤ ਬਾਰੇ, ਨਾਮਧਾਰੀਆਂ ਬਾਰੇ ਅਤੇ ਮਲੇਰਕੋਟਲੇ ਦੇ ਸ਼ਹੀਦਾਂ ਬਾਰੇ ਬੋਲਿਆ। ਸੰਗਤਾਂ ਨੇ ਕਈ ਵਾਰ ਜੈਕਾਰੇ ਗੂੰਜਾਏ, ਕਈ ਸਿੰਘ ਮੇਰਾ ਲੈਕਚਰ ਸੁਣ ਕੇ ਮਸਤਾਨੇ ਹੋ ਗਏ ਤੇ ਚੀਕਾਂ ਮਾਰਦੇ ਸਟੇਜ ਵੱਲ ਨੂੰ ਭੱਜੇ। ਜਦੋਂ ਮੈਂ ਬੈਠਣ ਲੱਗਾ ਸਤਿਗੁਰੂ ਜੀ ਨੇ ਮੈਨੂੰ ਆਪਣੇ ਕੋਲ ਬੈਠਣ ਦਾ ਇਸ਼ਾਰਾ ਕੀਤਾ। ਮੇਰੀ ਤਕਰੀਰ ਦੀ ਸਲਾਹਣਾ ਕੀਤੀ ਤੇ ਆਖਿਆ, "ਤੁਸੀਂ ਬਹੁਤ ਹੀ ਸੁਹਣਾ ਬੋਲੇ ਹੋ।" ਇਵੇਂ ਬਾਅਦ ਵਿੱਚ ਅਕਸਰ ਮੇਰਾ ਨਾਮਧਾਰੀ ਸਮਾਗਮਾਂ ਵਿੱਚ ਜਾਣ ਦਾ ਅਤੇ ਬੋਲਣ ਦਾ

ਅਵਸਰ ਬਣਿਆ ਰਹਿੰਦਾ।

ਇੱਕ ਵਾਰ ਸਾਡੀ ਪਾਰਟੀ (ਕਾਂਗਰਸ) ਦਾ ਅੰਮ੍ਰਿਤਸਰ ਸਮਾਗਮ ਸੀ। ਮੈਂ ਉੱਥੇ ਜਾਣਾ ਵੀ ਸੀ ਤੇ ਸਟੇਜ ਤੋਂ ਬੋਲਣਾ ਵੀ ਸੀ। ਮੈਂ ਉਨ੍ਹਾਂ ਦਿਨਾਂ ਵਿੱਚ ਆਪਣੀ ਦਾਹੜੀ ਡਾਈ ਕਰਿਆ ਕਰਦਾ ਸਾਂ। ਸਮਾਗਮ ਤੋਂ ਦੋ ਦਿਨ ਪਹਿਲੋਂ ਮੈਂ ਬੜੀ ਰੀਝ ਨਾਲ ਸ਼ੀਸ਼ੇ ਦੇ ਸਾਹਮਣੇ ਖੜ੍ਹ ਕੇ ਆਪਣੀ ਦਾਹੜੀ ਤੇ ਪੁੱਛਾਂ ਡਾਈ ਕੀਤੀਆਂ। ਜਦੋਂ ਮੈਂ ਬਾਅਦ ਵਿੱਚ ਆਪਣਾ ਮੂੰਹ ਧੋ ਕੇ ਸ਼ੀਸ਼ੇ ਵਿੱਚ ਵੇਖਿਆ ਤਾਂ ਦਾਹੜੀ ਦੇ ਨਾਲ ਨਾਲ ਮੇਰਾ ਮੂੰਹ ਵੀ ਰੰਗਿਆ ਗਿਆ ਸੀ। ਮੈਂ ਮੂੰਹ ਤੇ ਲੱਗਾ ਡਾਈ ਦਾ ਰੰਗ ਲਾਹੁਣ ਵਾਸਤੇ ਬੜਾ ਕੁਝ ਕੀਤਾ, ਕੱਪੜੇ ਨਾਲ ਮੂੰਹ ਰਗੜਿਆ ਵੀ, ਮਿੱਟੀ ਦਾ ਤੇਲ ਲਾ ਕੇ ਲਾਹੁਣ ਦੀ ਕੋਸ਼ਿਸ਼ ਵੀ ਕੀਤੀ। ਸਾਬਣ ਵੀ ਲਾਏ ਪਰ ਮੂੰਹ ਤੇ ਲੱਗਾ ਡਾਈ ਦਾ ਰੰਗ ਨਾ ਲੱਥਾ। ਮੈਂ ਆਪਣੇ ਸੱਜਣਾਂ ਮਿੱਤਰਾਂ ਨੂੰ ਫੋਨ ਕੀਤੇ, ਜਿਹੜੇ ਵਾਲ ਡਾਈ ਕਰਦੇ ਸਨ, ਉਨ੍ਹਾਂ ਦੇ ਦੱਸੇ ਤਰੀਕੇ ਵੀ ਵਰਤੇ ਪਰ ਮੇਰਾ ਮੂੰਹ ਸਾਫ ਨਾ ਹੋਇਆ, ਸਗੋਂ ਉੱਪਰੋਂ ਸਕਿਨ ਛਿੱਲ ਹੋ ਕੇ ਦੁਖਣ ਲੱਗੀ।

ਮੈਂ ਉਵੇਂ ਹੀ ਅੰਮ੍ਰਿਤਸਰ ਚਲਿਆ ਗਿਆ, ਸਮਾਗਮ ਅਟੈਂਡ ਕੀਤਾ, ਤਕਰੀਰ ਵੀ ਕੀਤੀ। ਸਮਾਗਮ ਸਮਾਪਤੀ ਤੇ ਜਦੋਂ ਵਾਪਸ ਗੱਡੀ ਵਿੱਚ ਤੁਰਿਆ ਤਾਂ ਵੇਖਿਆ ਨਾਮਧਾਰੀ ਸਿੰਘ ਇੱਕ ਖਾਸ ਦਿਸ਼ਾ ਵੱਲ ਵੱਡੀ ਗਿਣਤੀ ਵਿੱਚ ਜਾ ਰਹੇ ਸਨ। ਮੈਂ ਇੱਕ ਪਾਸੇ ਗੱਡੀ ਲਾ ਕੇ ਇੱਕ ਸਿੰਘ ਤੋਂ ਪੁੱਛਿਆ ਤਾਂ ਉਸਨੇ ਦੱਸਿਆ ਕਿ ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦਾਂ ਦਾ ਮੇਲਾ ਹੈ, ਸਤਿਗੁਰੂ ਜਗਜੀਤ ਸਿੰਘ ਜੀ ਆਏ ਹੋਏ ਹਨ, ਅਸੀਂ ਸਾਰੇ ਉੱਧਰ ਹੀ ਜਾ ਰਹੇ ਹਾਂ।

ਮੈਂ ਵੀ ਆਪਣੀ ਗੱਡੀ ਓਧਰ ਹੀ ਮੋੜ ਲਈ ਤੇ ਸ਼ਹੀਦੀ ਅਸਥਾਨ ਤੇ ਪਹੁੰਚ ਕੇ ਪਾਰਕਿੰਗ ਵਿੱਚ ਗੱਡੀ ਪਾਰਕ ਕੀਤੀ ਅਤੇ ਅੰਦਰ ਸਟੇਜ ਵੱਲ ਚੱਲ ਪਿਆ। ਸਟੇਜ ਤੇ ਕੀਰਤਨ ਹੋ ਰਿਹਾ ਸੀ। ਮੈਂ ਜਦੋਂ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਨੇ ਮੈਨੂੰ ਸਟੇਜ ਤੇ ਆਉਣ ਦਾ ਇਸ਼ਾਰਾ ਕੀਤਾ। ਮੈਂ ਸਟੇਜ ਤੇ ਪਹੁੰਚ ਗਿਆ ਤਾਂ ਸਤਿਗੁਰੂ ਜੀ ਨੇ ਹੱਥ ਨਾਲ ਇਸ਼ਾਰਾ ਕਰਕੇ ਆਪਣੇ ਕੋਲ ਬੁਲਾ ਲਿਆ ਤੇ ਮੇਰੇ ਬੈਠਣ ਲਈ ਜਗਾ ਬਣਾ ਦਿੱਤੀ। ਮੈਂ ਸਤਿਗੁਰੂ ਜੀ ਦੇ ਖੱਬੇ ਹੱਥ ਆਸਣ ਦੇ ਕੋਲ ਹੀ ਬੈਠ ਗਿਆ। ਕੀਰਤਨ ਦੀ ਸਮਾਪਤੀ ਤੋਂ ਬਾਅਦ ਤਕਰੀਰਾਂ ਹੋਣੀਆਂ ਸਨ, ਹੋਰ ਪਤਵੰਤੇ ਵੀ ਆਏ ਹੋਏ ਸਨ।ਕੀਰਤਨ ਸਮਾਪਤ ਹੋਇਆ, ਅਰਦਾਸਾ ਹੋਇਆ, ਸਾਰੀਆਂ ਸੰਗਤਾਂ ਆਪੋ ਆਪਣੇ ਥਾਂਈਂ ਬੈਠ ਗਈਆਂ। ਸਤਿਗੁਰੂ ਜੀ ਵੀ ਬੈਠ ਗਏ ਸਨ। ਸਤਿਗੁਰੂ ਜੀ ਨੇ ਆਪਣੀ ਰੁਮਾਲੀ ਨਾਲ ਮੇਰੇ ਚਿਹਰੇ ਤੇ ਲੱਗੀ ਡਾਈ ਨੂੰ ਆਪਣੇ ਹੀ ਹੱਥਾਂ ਨਾਲ ਸਾਫ ਕਰਨਾ ਸ਼ੁਰੂ ਕਰ ਦਿੱਤਾ।

ਮੈਂ ਬੜੀ ਸ਼ਰਮ ਮਹਿਸੂਸ ਕੀਤੀ। ਸਤਿਗੁਰੂ ਜੀ ਬਚਨ ਕੀਤਾ–

**"ਜੇ ਰੰਗ ਲਾਉਣਾ ਹੀ ਹੈ ਤਾਂ ਜ਼ਰਾ ਧਿਆਨ ਨਾਲ ਲਾ ਲਿਆ ਕਰੋ।"**

ਮੇਰੇ ਮਨ ਵਿੱਚ ਪਤਾ ਨਹੀਂ ਕੀ ਆਇਆ, ਮੈਂ ਦੋਵੇਂ ਹੱਥ ਉੱਪਰ ਚੁੱਕ ਕੇ ਬੜੀ ਉੱਚੀ ਆਵਾਜ਼ ਵਿੱਚ ਕਿਹਾ–

ਸੱਚਿਆ ਪਾਤਸ਼ਾਹ ਮੈਂ ਮੁੜ ਕੇ ਲਾਉਂਦਾ ਈ ਨਹੀਂ।

ਉਹ ਦਿਨ ਤੇ ਅੱਜ ਦਾ ਦਿਨ ਮੈਂ ਮੁੜ ਕੇ ਕਦੇ ਦਾਹੜੀ ਡਾਈ ਨਹੀਂ ਕੀਤੀ। ਮੇਰੀ ਘਰਵਾਲੀ ਨੇ ਬੜਾ ਆਖਿਆ, ਮੇਰੀ ਸੱਸ ਨੇ ਜਦੋਂ ਮਿਲਣਾ ਉਸਨੇ ਵੀ ਕਹਿਣਾ–ਜਸਵੀਰ ਸਿੰਹਾਂ ਇਹ ਕਿਹੋ ਜਿਹਾ ਮੂੰਹ ਬਣਾ ਲਿਆ, ਪਹਿਲੋਂ ਬਹੁਤ ਸੋਹਣਾ ਲੱਗਦਾ ਸੀ ਤੂੰ, ਰਿਸ਼ਤੇਦਾਰਾਂ ਵੀ ਬਹੁਤ ਵਾਰੀ ਕਿਹਾ ਤੇ ਕੁਹਾਇਆ ਵੀ ਪਰ ਮੇਰੀ ਇੱਕੋ ਗੱਲ ਸੀ–

ਮੈਂ ਜਿਸ ਸ਼ਖਸੀਅਤ ਅੱਗੇ ਭਰੀ ਸੰਗਤ ਦੇ ਸਾਹਮਣੇ ਰੰਗ ਨਾ ਲਾਉਣ ਦਾ ਵਾਅਦਾ ਕਰ ਆਇਆ ਹਾਂ, ਜੋ ਮਰਜ਼ੀ ਹੁੰਦਾ ਪਿਆ ਹੋਵੇ, ਦਾਹੜੀ ਡਾਈ ਨਹੀਂ ਕਰਾਂਗਾ।

ਉਹਨਾਂ ਦੱਸਿਆ ਮੈਂ ਇਹ ਵਾਕਿਆ ਇੱਕ ਵੱਡੇ ਮੇਲੇ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਸੰਗਤਾਂ ਨੂੰ ਸੁਣਾਇਆ। ਸੰਗਤ ਨੇ ਜੈਕਾਰੇ ਗੂੰਜਾਏ ਤੇ ਸਤਿਗੁਰੂ ਜੀ ਬਹੁਤ ਖੁਸ਼ ਹੋਏ ਤੇ ਮੇਰੀ ਕੰਡ ਤੇ ਥਾਪੜਾ ਦਿੱਤਾ।

ਸੰਸਾਰ ਵਿੱਚ ਕੌਣ ਹੈ, ਜੋ ਸਤਿਗੁਰੂ ਜਗਜੀਤ ਸਿੰਘ ਜੀ ਵਰਗਾ ਹੋਵੇ।

*******

# ਗਦਰੀ ਬਾਬੇ ਲਈ ਪੈਨਸ਼ਨ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹਿਰਦਾ ਬਹੁਤ ਹੀ ਕੋਮਲ-ਭਾਵੀ ਸੀ। ਆਪ ਜੀ ਕਿਸੇ ਨੂੰ ਵੀ ਦੁੱਖ ਤਕਲੀਫ ਵਿੱਚ ਨਹੀਂ ਸਨ ਵੇਖ ਸਕਦੇ। ਕਿਸੇ ਵਕਤ ਵੀ, ਕੋਈ ਵੀ, ਕਿਸੇ ਵੀ ਕਿਸਮ ਦਾ ਸਵਾਲੀ ਆ ਜਾਵੇ, ਹਜ਼ੂਰ ਉਸ ਦੀ ਦੁੱਖ ਤਕਲੀਫ ਹਰਨ ਲਈ ਹਰ ਵਕਤ ਤਤਪਰ ਹੋਇਆ ਕਰਦੇ ਸਨ।

ਗੱਲ 1980 ਦੀ ਹੈ। ਜਨਤਾ ਦਲ ਦੀ ਸਰਕਾਰ ਤੋਂ ਬਾਅਦ ਜਨਵਰੀ 1980 ਵਿੱਚ ਸ੍ਰੀਮਤੀ ਇੰਦਰਾ ਗਾਂਧੀ ਦੁਬਾਰਾ ਦੇਸ਼ ਦੀ ਪ੍ਰਧਾਨ ਮੰਤਰੀ ਬਣ ਗਈ ਸੀ। ਉਹਨਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਆਪਣੇ ਸਫ਼ਦਰਜੰਗ ਰਹਾਇਸ਼-ਕਮ-ਆਫਿਸ ਵਿੱਚ ਚਰਨ ਪਾਉਣ ਲਈ ਬੇਨਤੀ ਕੀਤੀ।

16 ਸਤੰਬਰ 1980 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕੁਝ ਮੁਹਤਬਰ ਨਾਮਧਾਰੀ ਸ਼ਖਸੀਅਤਾਂ ਨਾਲ ਸ੍ਰੀਮਤੀ ਇੰਦਰਾ ਗਾਂਧੀ ਦੇ ਪ੍ਰਧਾਨ ਮੰਤਰੀ ਹਾਊਸ ਸਫਦਰਜੰਗ ਵਿਖੇ ਪਹੁੰਚੇ। ਸ੍ਰੀਮਤੀ ਗਾਂਧੀ ਦੇ ਵਿਸ਼ਵਾਸ ਪਾਤਰ ਨਿਜੀ ਸਕੱਤਰ ਆਰ. ਕੇ. ਧਵਨ ਨੇ ਅੱਗੋਂ ਆ ਸ੍ਰੀ ਸਤਿਗੁਰੂ ਜੀ ਨੂੰ ਜੀਓ ਆਇਆਂ ਆਖਿਆ ਅਤੇ ਨਾਲ ਹੋ ਮਿਲਣੀ ਅਸਥਾਨ ਤੱਕ ਲੈ ਗਿਆ। ਸ੍ਰੀਮਤੀ ਇੰਦਰਾ ਗਾਂਧੀ ਨੇ ਬੜੇ ਸਤਿਕਾਰ ਨਾਲ ਸਨਿਮਰ ਨਮਸਕਾਰ ਕੀਤੀ ਅਤੇ ਸਤਿਗੁਰੂ ਜੀ ਨੂੰ ਅਸ਼ੀਰਵਾਦ ਲਈ ਅਰਜ਼ ਕੀਤੀ। ਦੇਸ਼ ਦੀ

ਰਾਜਨੀਤਕ ਹਾਲਾਤ, ਅਰਥ ਵਿਵਸਥਾ ਅਤੇ ਹੋਰ ਪਰਸਪਰ ਬਚਨ ਬਿਲਾਸ ਹੋਏ। ਤਕਰੀਬਨ ਵੀਹ ਕੁ ਮਿੰਟ ਬੈਠ ਕੇ ਪ੍ਰਧਾਨ ਮੰਤਰੀ ਦੇ ਰੁਝੇਵਿਆਂ ਨੂੰ ਵੇਖਦਿਆਂ ਸਤਿਗੁਰੂ ਜੀ ਨੇ ਜਾਣ ਦੀ ਇੱਛਾ ਜ਼ਾਹਰ ਕੀਤੀ।

ਬਾਹਰ ਵੇਟਿੰਗ ਹਾਲ ਵਿੱਚ ਹੋਰ ਕਈ ਮੁਲਾਕਾਤ ਅਭਿਲਾਸ਼ੀ ਵੀ ਆਪਣੀ ਵਾਰੀ ਦੀ ਇੰਤਜ਼ਾਰ ਕਰ ਰਹੇ ਸਨ। ਇਹਨਾਂ ਵਿੱਚ ਇੱਕ ਅੱਸੀ ਸਾਲਾਂ ਨੂੰ ਪੁੱਜਾ ਬਜ਼ੁਰਗ ਬਾਬਾ ਸਾਧੂ ਸਿੰਘ ਭਿੱਖੀਵਿੰਡ (ਅੰਮ੍ਰਿਤਸਰ) ਵੀ ਸੀ। ਸਤਿਗੁਰੂ ਜੀ ਨੂੰ ਵੇਖ ਕੇ ਸਾਧੂ ਸਿੰਘ ਵੈਸਾਖੀਆਂ ਟੇਕਦਾ, ਸਤਿਗੁਰੂ ਜੀ ਦੇ ਸਨਮੁੱਖ ਹੱਥ ਜੋੜ ਆ ਖਲੋਤਾ। ਆਖਣ ਲੱਗਾ- ਬਾਬਾ ਜੀ ਮੈਂ ਸੁਤੰਤਰਤਾ ਸੰਗਰਾਮੀਆਂ ਹਾਂ, ਗਦਰ ਦੀਆਂ ਪੁਸਤਕਾਂ ਅਤੇ ਅਖਬਾਰਾਂ ਅੰਗਰੇਜ਼ਾਂ ਵੇਲੇ ਫੌਜ ਅਤੇ ਪੁਲੀਸ ਵਿੱਚ ਵੰਡਦਾ ਰਿਹਾ ਹਾਂ। ਅੰਗਰੇਜ਼ੀ ਹਕੂਮਤ ਦੇ ਤਸ਼ੱਦਦ ਨਾਲ ਮੈਂ ਆਪਣੀ ਇੱਕ ਲੱਤ ਗੁਆ ਚੁੱਕਾ ਹਾਂ। ਹੁਣ ਸ੍ਰੀਮਤੀ ਇੰਦਰਾ ਗਾਂਧੀ ਦੀ ਸਰਕਾਰ ਸੁਤੰਤਰਤਾ ਸੰਗਰਾਮੀਆਂ ਨੂੰ ਪੈਨਸ਼ਨ ਲਾ ਰਹੀ ਹੈ, ਉਸੇ ਸੰਬੰਧ ਵਿੱਚ ਮੈਂ ਇੱਥੇ ਪ੍ਰਧਾਨ ਮੰਤਰੀ ਕੋਲ ਆਪਣੀ ਅਰਜ਼ੀ ਲੈ ਕੇ ਆਇਆ ਹਾਂ। ਕਿਰਪਾ ਕਰੋ ਸਿਫਾਰਸ਼ ਕਰ ਦਿਓ, ਮੇਰੀ ਵੀ ਸ੍ਰੀਮਤੀ ਇੰਦਰਾ ਗਾਂਧੀ ਨਾਲ ਮੁਲਾਕਾਤ ਕਰਵਾ ਦਿਓ। ਸਤਿਗੁਰੂ ਜੀ ਪੁੱਛਿਆ-

**"ਕਿੰਨੀ ਕੁ ਪੈਨਸ਼ਨ ਲੱਗਦੀ ਆ?"**

ਜੀ ਡੇਢ ਸੌ ਰੁਪਏ- ਬਾਬੇ ਸਾਧੂ ਸਿੰਘ ਨੇ ਦੱਸਿਆ।

ਪਾਤਸ਼ਾਹ ਜੀ ਬਚਨ ਕੀਤਾ-

**"ਏਨੇ ਕੰਮ ਲਈ ਕਿੱਥੇ ਸਰਕਾਰੀ ਦਫਤਰਾਂ ਦੇ ਚੱਕਰਾਂ 'ਚ ਪਿਆ ਰਹੇਂਗਾ।** (ਤਰਸੇਮ ਸਿੰਘ ਵੱਲ ਇਸ਼ਰਾ ਕਰਦਿਆਂ) **ਇਸ ਨੂੰ ਆਪਣਾ ਨਾਮ ਪਤਾ ਲਿਖਵਾ ਦੇ, ਅਸੀਂ ਭੇਜ ਦਿਆ ਕਰਾਂਗੇ ਡੇਢ ਸੌ ਰੁਪਏ। ਨਾਲੇ 18 ਤਾਰੀਖ ਨੂੰ ਅਸੀਂ ਅੰਮ੍ਰਿਤਸਰ ਜਾਣਾ ਹੈ, ਓਥੋਂ ਦਾ ਐਡਰੈਸ ਪੁੱਛ ਲੈ ਤੇ ਉੱਥੇ ਆ ਕੇ ਮਿਲੀ ਮੈਨੂੰ।"**

18 ਸਤੰਬਰ 1980 ਨੂੰ ਬਾਬਾ ਸਾਧੂ ਸਿੰਘ ਭਿੱਖੀਵਿੰਡ ਸੁਤੰਤਰਤਾ ਸੰਗਰਾਮੀ ਅੰਮ੍ਰਿਤਸਰ ਸ਼ਹੀਦੀ ਮੇਲੇ ਤੇ ਪਹੁੰਚ ਗਿਆ। ਸਤਿਗੁਰੂ ਜੀ ਨੇ ਆਪਣੇ ਸਕੱਤਰ ਨੂੰ ਸਾਧੂ ਸਿੰਘ ਨੂੰ ਪੈਸੇ ਦੇਣ ਦਾ ਹੁਕਮ ਕੀਤਾ ਤੇ ਉਸਦਾ ਪਤਾ ਵੀ ਲਿਖ ਲੈਣ ਲਈ ਕਿਹਾ।

ਇੰਝ ਸ੍ਰ. ਸਾਧੂ ਸਿੰਘ ਸੁਤੰਤਰਤਾ ਸੰਗਰਾਮੀਏ ਦੀ ਗੁਰੂ ਘਰ ਵਲੋਂ ਡੇਢ ਸੌ ਰੁਪਏ ਮਹੀਨਾ ਪੈਨਸ਼ਨ ਜਾਰੀ ਹੋ ਗਈ।

15 ਸਤੰਬਰ 1982 ਨੂੰ ਸਾਧੂ ਸਿੰਘ ਮੁੜ ਅੰਮ੍ਰਿਤਸਰ ਸ਼ਹੀਦੀ ਮੇਲੇ ਤੇ ਆ ਹਾਜ਼ਰ ਹੋਇਆ ਤੇ ਇੱਕ ਖਤ ਸਤਿਗੁਰੂ ਜੀ ਵੱਲ ਭੇਜਿਆ। ਖਤ ਸੀ-

ੴ

ਸਤਿਗੁਰ ਪ੍ਰਸਾਦਿ॥

ਲਿਖਤੁਮ ਸਾਧੂ ਸਿੰਘ, ਅੱਗੇ ਮੇਰੇ ਮਾਨਯੋਗ ਸਤਿਗੁਰੂ ਮਹਾਰਾਜ ਜੀ, ਮੈਂ ਆਪ ਜੀ ਨੂੰ ਚਰਨਾਂ ਤੇ ਸਿਰ ਰੱਖ ਕੇ ਨਮਸਕਾਰ ਕਰਦਾ ਹਾਂ ਜੀ। ਆਸ ਹੈ ਕਿ ਮੇਰਾ ਰੱਖਿਆ ਹੋਇਆ ਆਪ ਜੀ ਦੇ ਚਰਨਾ ਤੇ ਸਿਰ, ਮਹਾਰਾਜ ਦੇ ਘਰ ਮਨਜ਼ੂਰ ਹੋ ਜਾਵੇਗਾ ਜੀ।

ਹੋਰ ਬਾਬਾ ਜੀ ਬੇਨਤੀ ਕਰਦਾ ਹਾਂ ਜੀ ਕਿ ਮੈਂ ਕੁਰਬਾਨੀ ਮੁੱਲ ਲੈਣ ਵਾਸਤੇ ਨਹੀਂ ਸੀ ਕੀਤੀ, ਪਰ ਮਜ਼ਬੂਰ ਹੋ ਕੇ ਮੁੱਲ ਮੰਗਣਾ ਹੀ ਪਿਆ ਸਰਕਾਰ ਕੋਲੋਂ ਕਿਉਂਕਿ ਪੇਟ ਨੇ ਤਾਂ ਖਾਣ ਨੂੰ ਮੰਗਣਾ ਹੀ ਹੁੰਦਾ ਹੈ। ਹੋਰ ਮਹਾਰਾਜ ਜੀ ਮੈਂ ਏਸੇ ਕੁਰਬਾਨੀ ਵਿੱਚ ਦਸ ਸਾਲ ਕੈਦ ਵੀ ਕੱਟੀ ਤੇ ਬਾਕੀ ਦੀ ਰਹਿੰਦੀ ਲੱਤ ਵੀ ਕੱਟੀ ਗਈ ਤੇ ਮੈਂ ਕੰਮ ਤੋਂ ਬਿਲਕੁਲ ਬੇਕਾਰ ਹੋ ਗਿਆ। ਪਰ ਸਰਕਾਰ ਨੇ ਕੋਈ ਮੁੱਲ ਨਹੀਂ ਪਾਇਆ ਜੀ।

ਪਰ ਬਾਬਾ ਜੀ, ਜਿਸ ਦਿਨ ਤੋਂ ਮੇਰੇ ਤੇ ਤੁਹਾਡੀ ਕਿਰਪਾ ਹੋਈ ਐ, ਮੈਂ ਉਸ ਦਿਨ ਤੋਂ ਹੀ ਸਰਕਾਰ ਦਾ ਖਹਿੜਾ ਛੱਡ ਦਿੱਤਾ ਹੈ ਜੀ, ਤੇ ਨਾ ਹੀ ਸਰਕਾਰ ਕੁਝ ਦਿੰਦੀ ਹੀ ਹੈ। ਹੁਣ ਤੇ ਮੈਂ ਆਪ ਜੀ ਦੇ ਆਸਰੇ ਹੀ ਹਾਂ ਜੀ, ਤੇ 150 ਰੁਪਏ ਵਿੱਚ ਹੀ ਪੇਟ ਪਾਲਦਾ ਹਾਂ ਜੀ। ਅਤੇ ਜਦੋਂ ਪੈਸੇ ਲੇਟ ਹੋ ਜਾਂਦੇ ਹਨ, ਤਾਂ ਬਹੁਤ ਹੀ ਮੁਸ਼ਕਲ ਨਾਲ ਦਿਨ ਗੁਜ਼ਰਦੇ ਹਨ ਜੀ।

ਐਤਕੀਂ ਵੈਸਾਖ ਦੀ ਪਹਿਲੀ ਦੇ ਪੈਸੇ ਮਿਲੇ ਹਨ ਜੀ 300 ਰੁਪਏ। ਉਸ ਤੋਂ ਬਾਅਦ ਅੱਜ ਤੱਕ ਕੋਈ ਪੈਸਾ ਨਹੀਂ ਮਿਲਿਆ ਜੀ। ਚਿੱਠੀਆਂ ਤੁਹਾਨੂੰ ਮੈਂ ਤਿੰਨ ਪਾ ਚੁੱਕਾ ਹਾਂ ਜੀ।

ਹੋਰ ਬਾਬਾ ਜੀ, ਜਿਹੜੀ ਤੁਸਾਂ ਮੈਨੂੰ ਪੈਨਸ਼ਨ ਵਾਲੀ ਚਿੱਠੀ ਭੇਜੀ ਹੈ, ਮੈਂ ਉਹ ਚਿੱਠੀ ਸ਼ੀਸ਼ੇ ਵਿੱਚ ਮੜ੍ਹਾ ਕੇ ਰੱਖੀ ਹੈ ਜੀ। ਜਦੋਂ ਮੈਂ ਚਿੱਠੀ ਦੇ ਦਰਸ਼ਨ ਕਰ ਲੈਂਦਾ ਹਾਂ, ਮੈਨੂੰ ਹਜ਼ੂਰ ਦੇ ਦਰਸ਼ਨ ਹੋ ਜਾਂਦੇ ਹਨ। ਮੇਰੀ ਤਰਫੋਂ ਆਪ ਜੀ ਦੇ ਚਰਨਾਂ ਤੇ ਸਿਰ ਰੱਖ ਕੇ ਸਤਿ ਸ੍ਰੀ ਅਕਾਲ ਪ੍ਰਵਾਨ ਕਰਨੀ ਜੀ।

ਦਾਸ

ਸਾਧੂ ਸਿੰਘ, (ਭਿੱਖੀ ਵਿੰਡ)

ਸਤਿਗੁਰੂ ਜੀ ਨੇ ਇਹ ਚਿੱਠੀ ਕੋਲ ਬੈਠੇ ਸੇਠ ਤਰਲੋਕ ਸਿੰਘ ਅਤੇ ਤਰਸੇਮ ਸਿੰਘ ਵੱਲ ਵਧਾਈ। ਸੇਠ ਜੀ ਨੇ ਸਤਿਗੁਰੂ ਜੀ ਦਾ ਭਾਵ ਸਮਝ ਕੇ ਤੁਰਤ ਜੇਬ ਫਰੋਲੀ ਤੇ 300 ਰੁਪਏ ਸਾਧੂ ਸਿੰਘ ਵੱਲ ਭਿਜਵਾਏ। ਸਤਿਗੁਰੂ ਜੀ ਬਚਨ ਕੀਤਾ-

"ਭਾਵੇਂ ਸਾਧੂ ਸਿੰਘ ਨੇ ਸ਼ਕਾਇਤ ਹੀ ਕੀਤੀ ਹੈ ਪਰ ਉਸ ਦੀ ਭਾਵਨਾ ਤੇ ਚਿੱਠੀ ਲਿਖਣ ਦਾ ਢੰਗ ਸੁੰਦਰ ਹੈ।"

ਇਸ ਤੋਂ ਬਾਅਦ ਸਾਧੂ ਸਿੰਘ ਲਈ 300 ਰੁਪਏ ਮਹੀਨਾ ਮੁਕਰਰ ਹੋ ਗਏ।

*******

# ਫਿਰਿ ਮੁਰਤਿ ਪਾਏ ਲਾਗ ਚਰਨੀ

-ਬਾਬਾ ਗੰਡਾ ਸਿੰਘ ਭੰਗੂਰ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਮਨ-ਹਿਰਦਾ ਏਡਾ ਵਿਸ਼ਾਲ ਸੀ ਤੇ ਤਰਕੀਬਾਂ ਏਡੀਆਂ ਕਮਾਲ ਦੀਆਂ ਕਿ ਗੁਨਾਹਗਾਰਾਂ ਨੂੰ ਸਿੱਧੇ ਰਸਤੇ ਲਿਆਉਣ ਵਾਸਤੇ ਜੋ ਢੰਗ, ਜੋ ਤਰੀਕਾ, ਜੋ ਤਰਕੀਬ ਸਤਿਗੁਰੂ ਜੀ ਵਰਤ ਲਿਆ ਕਰਦੇ ਸਨ, ਉਸਦੇ ਨਤੀਜੇ ਸੌ ਪ੍ਰਤੀਸ਼ਤ ਹੋਇਆ ਕਰਦੇ ਸਨ। ਬਖਸ਼ਣ ਲੱਗਿਆਂ ਵੱਡੀਆਂ ਵੱਡੀਆਂ ਬੇ-ਮਰਿਯਾਦਗੀਆਂ, ਵੱਡੀਆਂ ਗਲਤੀਆਂ ਕਰਨ ਵਾਲਿਆਂ ਨੂੰ ਖਿਮਾ ਕਰ ਦੇਣਾ, ਫਿਰ ਕਦੇ ਚਿਤਾਰਨਾ ਵੀ ਨਹੀਂ, ਮੁੜ ਕਦੇ ਜਤਾਉਣਾ ਵੀ ਨਹੀਂ।

ਭੰਗੂਰ ਜ਼ਿਲ੍ਹਾ ਸਿਰਸਾ ਦੇ ਸ. ਈਸ਼ਰ ਸਿੰਘ ਹੁਰੀਂ ਸ੍ਰੀ ਭੈਣੀ ਸਾਹਿਬ ਖੜਾਵਾਂ ਪਊਏ ਬਣਾਇਆ ਕਰਦੇ ਸਨ। ਗੱਲ ਤੇ ਉਹਨਾਂ ਦੇ ਪਿਤਾ ਜੀ ਦੀ ਲਿਖਣ ਲੱਗਾ ਸੀ ਪਰ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਬਖਸ਼ਿਸ਼ਾਂ ਹੀ ਏਨੀਆਂ ਹਨ ਕਿ ਕੋਈ ਨਾ ਕੋਈ ਰਹਿਮਤ ਅੱਗੇ ਆ ਹੀ ਖਲੋਂਦੀ ਹੈ। ਈਸ਼ਰ ਸਿੰਘ ਹੁਰੀਂ ਆਪਣੇ ਪਿੰਡ ਕਾਰ ਵਿਹਾਰ ਕਰਿਆ ਕਰਦੇ ਸਨ। ਕਾਰ ਵਿਹਾਰ ਲਈ ਕੋਈ ਕਰਜ਼ਾ ਲਿਆ। ਸਮਾਂ ਅਜਿਹਾ ਆਇਆ ਮੋੜਿਆ ਨਾ ਗਿਆ। ਦੋਵੇਂ ਭਰਾਵਾਂ ਸਤਿਗੁਰੂ ਜੀ ਤੱਕ ਬਹੁੜੀ ਕੀਤੀ।

ਪਾਤਸ਼ਾਹ ਜੀ ਬਚਨ ਕੀਤਾ :

**"ਕਰਜ਼ਾ ਤੁਸੀਂ ਸਾਡੇ ਨਾਮ ਟਰਾਂਸਫਰ ਕਰਵਾ ਦਿਓ, ਅਸੀਂ ਆਪੇ ਹੀ ਦੇ**

**ਦੇਵਾਂਗੇ। ਤੁਸੀਂ ਦੋਵੇਂ ਭਰਾ ਇੱਥੇ ਭੈਣੀ ਸਾਹਿਬ ਆ ਜਾਓ, ਜਗ੍ਹਾ ਤੁਹਾਨੂੰ ਦੇ ਦਿੰਨੇ ਆਂ, ਆਪਣਾ ਵਿਹਾਰ ਇੱਥੇ ਸ਼ੁਰੂ ਕਰੋ, ਬੇਫਿਕਰ ਹੋ ਕੇ।"**

ਦੋਵੇਂ ਭਰਾ ਪਰਿਵਾਰ ਸਮੇਤ ਸ੍ਰੀ ਭੈਣੀ ਸਾਹਿਬ ਆ ਗਏ ਤੇ ਪਊਏ, ਖੜਾਵਾਂ ਸੰਗਤ ਲਈ ਬਣਾਉਣ ਦਾ ਵਿਹਾਰ ਸ਼ੁਰੂ ਕਰ ਲਿਆ।

ਇਹਨਾਂ ਦੇ ਪਿਤਾ ਜੀ ਵੀ ਕਾਰ ਵਿਹਾਰ ਕਰਿਆ ਕਰਦੇ ਸਨ। ਪਿਤਾ ਗੰਡਾ ਸਿੰਘ ਕਿਸੇ ਗੱਲੋਂ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਵਿਗੜ ਗਿਆ। ਗੁਰਦੁਆਰੇ ਜਾਣਾ ਬੰਦ ਕਰ ਦਿੱਤਾ, ਬੋਲ-ਕੁਬੋਲ ਵੀ ਬੋਲ ਦੇਣਾ, ਆਏ ਗਏ ਕੋਲ ਬੁਰਾ ਭਲਾ ਵੀ ਕਹਿ ਦੇਣਾ ਤੇ ਨਿੰਦਿਆ ਵੀ ਕਰ ਦੇਣੀ। 92 ਸਾਲਾਂ ਨੂੰ ਪਹੁੰਚਿਆ ਬਾਬਾ ਗੰਡਾ ਸਿੰਘ ਬੁਢਾਪੇ ਕਾਰਨ ਬੀਮਾਰ ਪੈ ਗਿਆ, ਕਈ ਬੀਮਾਰੀਆਂ ਨੇ ਆ ਘੇਰਿਆ। ਪੁੱਤਰਾਂ ਨੇ ਚੰਗੇ ਡਾਕਟਰਾਂ ਤੋਂ ਇਲਾਜ ਕਰਵਾਇਆ, ਫਿਰ ਹਸਪਤਾਲ ਦਾਖਲ ਕਰਵਾਇਆ, ਡਾਕਟਰਾਂ ਨੇ ਕੁਝ ਦਿਨ ਦੁਆ-ਦਾਰੂ ਕੀਤਾ। ਪਰਿਵਾਰ ਨੂੰ ਸੱਦ ਆਖਣ ਲੱਗੇ- ਇਨ੍ਹਾਂ ਨੂੰ ਘਰ ਲੈ ਜਾਓ ਤੇ ਸੇਵਾ ਕਰ ਲਓ।

ਇੰਝ ਜਾਪਦਾ ਸੀ ਕਿ ਗੰਡਾ ਸਿੰਘ ਕੁਝ ਦਿਨਾਂ ਦਾ ਹੀ ਮਹਿਮਾਨ ਹੈ। ਬਾਬਾ ਗੰਡਾ ਸਿੰਘ ਨੇ ਈਸ਼ਰ ਸਿੰਘ ਨੂੰ ਬੁਲਾ ਕੇ ਆਖਿਆ- ਈਸ਼ਰ ਸਿੰਹਾਂ, ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਅਰਜ਼ ਕਰਕੇ ਘਰ ਲੈ ਆਓ, ਮੈਂ ਆਪਣੀਆਂ ਭੁੱਲਾਂ ਬਖਸ਼ਾ ਲਵਾਂ, ਨਹੀਂ ਤਾਂ ਮੇਰੀ ਜਾਨ ਸੁਖਾਲੀ ਨਹੀਂ ਨਿਕਲਣੀ ਤੇ ਦਰਗਾਹ ਵਿੱਚ ਵੀ ਢੋਈ ਨਹੀਂ ਮਿਲਣੀ।

ਵਿਹਾਰਿਕ ਰੁਝੇਵਿਆਂ ਕਾਰਨ, ਈਸ਼ਰ ਸਿੰਘ ਹੁਰੀਂ ਆਪਣੇ ਵਿਹਾਰ ਚੋਂ ਵਕਤ ਨਾ ਕੱਢ ਸਕੇ ਕਿ ਜਾ ਕੇ ਸਤਿਗੁਰੂ ਜੀ ਕੋਲ ਅਰਜ਼ ਕਰ ਸੱਕਣ, ਉੱਧਰ ਬਾਬਾ ਗੰਡਾ ਸਿੰਘ ਦੀ ਹਾਲਤ ਬਦ ਤੋਂ ਬਦਤਰ ਹੁੰਦੀ ਗਈ। ਬਾਬੇ ਦਾ ਅੰਤਮ ਸਮਾਂ ਪਹੁੰਚਿਆ ਜਾਣ ਦੋਵੇਂ ਭਰਾ ਕਾਠ-ਕੱਫਣ ਤੇ ਹੋਰ ਇੰਤਜ਼ਾਮ ਕਰਨ ਲੱਗੇ। ਵੇਖਦਿਆਂ ਵੇਖਦਿਆਂ ਬਾਬਾ ਗੰਡਾ ਸਿੰਘ ਦੇ ਪ੍ਰਾਣ ਪੰਖੇਰੂ ਉੱਡ ਗਏ। ਰਿਸ਼ਤੇਦਾਰਾਂ ਨੂੰ ਸਨੇਹੇ ਭੇਜੇ ਗਏ, ਸਸਕਾਰ ਦੀਆਂ ਤਿਆਰੀਆਂ ਹੋਣ ਲੱਗੀਆਂ। ਬਾਬਾ ਗੰਡਾ ਸਿੰਘ ਨੂੰ ਚੜ੍ਹਾਈ ਕੀਤੇ ਨੂੰ ਤਕਰੀਬਨ ਦੋ ਕੁ ਘੰਟੇ ਬੀਤ ਗਏ ਸਨ, ਇਵੇਂ ਜਾਪਿਆ ਜਿਵੇਂ ਸਾਹਾਂ ਦੀ ਗਤੀ ਮੁੜ ਸ਼ੁਰੂ ਹੋ ਗਈ ਹੋਵੇ। ਨਬਜ਼ ਟੋਹੀ, ਦਿਲ ਦੀ ਧੜਕਣ ਮਹਿਸੂਸ ਹੋਈ, ਤੇ ਬਾਬਾ ਗੰਡਾ ਸਿੰਘ ਹੌਲੀ ਹੌਲੀ ਹੂੰਘਣ ਲੱਗਾ। ਅੱਖਾਂ ਵੀ ਪੁੱਟ ਲਈਆਂ ਪਰ ਸੁਰਤੀ ਠੀਕ ਕੰਮ ਨਾ ਕਰੇ। ਬਾਬਾ ਗੰਡਾ ਸਿੰਘ ਅੱਲ-ਵਲੱਲੀਆਂ ਮਾਰੇ। ਦੋ ਦਿਨ ਜਿਊਂਦਾ ਵੀ ਮਰਿਆਂ ਵਾਂਗੂ ਪਿਆ ਰਿਹਾ।

ਤੀਸਰੇ ਦਿਨ ਇਸ਼ਾਰੇ ਨਾਲ ਈਸ਼ਰ ਸਿੰਘ ਨੂੰ ਕੋਲ ਬੁਲਾਇਆ ਤੇ ਬੜੀ ਮੱਧਮ ਅਵਾਜ਼ ਵਿੱਚ ਆਖਣ ਲੱਗਾ : 'ਸਤਿਗੁਰਾਂ ਨੂੰ ਲੈ ਆਓ, ਮੇਰਾ ਮਰਨਾ ਸਹਿਲ ਹੋਵੇ।'

ਦੋਵੇਂ ਭਰਾ ਤਿਆਰ ਹੋ ਕੇ ਬੱਸ ਅੱਡੇ ਵੱਲ ਤੁਰ ਪਏ ਕਿ ਸ੍ਰੀ ਜੀਵਨ ਨਗਰ ਜਾ ਕੇ ਸਤਿਗੁਰੂ ਜੀ ਕੋਲ ਅਰਜ਼ ਕਰੀਏ। ਰਸਤੇ ਵਿੱਚ ਇੱਕ ਨਾਮਧਾਰੀ ਸਿੰਘ ਮਿਲਿਆ। ਪੁੱਛਿਆ- ਕਿੱਧਰ ਦੀਆਂ ਤਿਆਰੀਆਂ? ਈਸ਼ਰ ਸਿੰਘ ਦੱਸਿਆ ਕਿ ਜੀਵਨ ਨਗਰ ਸਤਿਗੁਰੂ ਜੀ ਕੋਲ ਚੱਲੇ ਹਾਂ।

ਉਸ ਆਖਿਆ ਸੱਚੇ ਪਾਤਸ਼ਾਹ ਜੀ ਦੀ ਕਾਰ ਤੇ ਹੁਣੇ ਹੁਣੇ ਸੜਕੋਂ ਭੰਗੂਰ ਦੇ ਰਸਤੇ ਉੱਤਰੀ ਹੈ।

ਦੋਵੇਂ ਭਰਾ ਵਾਪਸ ਘਰ ਆ ਗਏ ਵੇਖਿਆ ਕਿ ਪਾਤਸ਼ਾਹ ਜੀ ਦੀ ਕਾਰ ਉਨ੍ਹਾਂ ਦੇ ਬੂਹੇ ਅੱਗੇ ਹੀ ਖੜ੍ਹੀ ਹੈ। ਸਤਿਗੁਰੂ ਜੀ ਬਾਬਾ ਗੰਡਾ ਸਿੰਘ ਕੋਲ ਬੈਠੇ ਸਨ ਤੇ ਆਪਣਾ ਚਰਨ ਉੱਪਰ ਕਰ ਬਾਬੇ ਤੋਂ ਮੱਥਾ ਟਿਕਵਾ ਰਹੇ ਸਨ। ਸਤਿਗੁਰੂ ਜੀ ਨੇ ਸਾਰੇ ਜੀਆਂ ਦੀ ਸੁੱਖ-ਸਾਂਦ ਪੁੱਛੀ। ਬਾਪੂ  ਜੀ ਦੀ ਸਿਹਤ ਬਾਰੇ ਜਾਣਕਾਰੀ ਲਈ। ਅਸਾਂ ਪਹਿਲੋਂ ਵਾਪਰੀ ਸਾਰੀ ਘਟਨਾ ਕਹਿ ਸੁਣਾਈ।

ਪਿਤਾ ਜੀ ਨੇ ਕੰਬਦੇ ਹੱਥ ਜੋੜਦਿਆਂ ਆਖਿਆ ਪਾਤਸ਼ਾਹ ਜਿਵੇਂ ਜਾਣਦੇ ਓ ਬਖਸ਼ੋ, ਮੈਨੂੰ ਗੁਨਾਹਗਾਰ ਨੂੰ ਮੇਰੇ ਲਈ ਤੇਰੀ ਦਰਗਾਹ ਵਿੱਚ ਢੋਈ ਹੋਵੇ।

ਸਤਿਗੁਰੂ ਜੀ ਬਚਨ ਕੀਤਾ :

**"ਜਦੋਂ ਕੋਈ ਮਨੋਂ ਹੋ ਕੇ ਬਖਸ਼ਿਸ਼ ਮੰਗਦਾ ਹੈ, ਉਹ ਬਖਸ਼ਿਆ ਹੀ ਹੁੰਦਾ ਹੈ। ਬਾਬਾ ਗੰਡਾ ਸਿੰਘ ਤੂੰ ਬੇ-ਫਿਕਰ ਹੋ ਕੇ ਜਾਹ ਤੇਰੇ ਲਈ ਦਰਗਾਹ ਦੇ ਦਰਵਾਜ਼ੇ ਖੁੱਲ੍ਹੇ।"**

ਅਗਲੇ ਦਿਨ ਅੰਮ੍ਰਿਤਸਰੀਆਂ ਦੇ ਖੂਹ ਤੇ ਆਸਾ ਦੀ ਵਾਰ ਸੀ, ਸਤਿਗੁਰੂ ਜੀ ਨੇ ਕਹਿ ਕੇ ਬਾਬਾ ਗੰਡਾ ਸਿੰਘ ਦੀ ਬੰਦ ਖਲਾਸੀ ਦੀ ਅਰਦਾਸ ਕਰਵਾਈ।

ਬਾਬਾ ਗੰਡਾ ਸਿੰਘ ਨੇ ਦੋ ਦਿਨ ਬਾਅਦ ਬੜੀ ਸਹਿਜਤਾ ਨਾਲ ਆਪਣੇ ਪ੍ਰਾਣ ਤਿਆਗੇ।

*******

# ਜਗਜੀਤ ਸਿੰਘ ਅਨੰਦ

ਮੈਂ ਸੰਸਾਰ ਅਮਨ ਕੌਂਸਲ ਦੇ ਇੱਕ ਕੌਮੀ ਸਮਾਗਮ ਵਿੱਚ ਬੋਲ ਰਿਹਾ ਸਾਂ। ਆਪਣੇ ਸੰਬੋਧਨ ਵਿੱਚ ਮੈਂ 'ਬਾਬਾ ਜਗਜੀਤ ਸਿੰਘ ਮਹਾਰਾਜ' ਕਹਿ ਕੇ ਸੰਬੋਧਨ ਕੀਤਾ। ਉਸੇ ਵਕਤ ਸੰਸਾਰ ਅਮਨ ਕੌਂਸਲ ਦੇ ਜਨਰਲ ਸਕੱਤਰ ਸ੍ਰੀ ਰਮੇਸ਼ ਚੰਦਰਾ ਨੇ ਮੈਨੂੰ ਰੋਕਿਆ ਤੇ ਪੁੱਛਿਆ–

"ਆਨੰਦ.....? ! ਜੀ.....।

ਤੂੰ ਅਕਾਲੀ ਏਂ.....? ! ਨਹੀਂ ਜੀ।

ਫਿਰ ਤੂੰ ਸਤਿਗੁਰੂ ਜੀ ਨੂੰ ਉਨ੍ਹਾਂ ਨੂੰ ਮਿਲੇ ਸਤਿਕਾਰ ਵਾਲੇ ਨਾਮ ਨਾਲ ਸੰਬੋਧਨ ਕਿਉਂ ਨਹੀਂ ਕੀਤਾ। ਸਤਿਗੁਰੂ ਕਹਿਣ ਤੋਂ ਸੰਕੋਚ ਕਿਉਂ? ਤੈਨੂੰ ਤੇ ਸ੍ਰੀ 108 ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਕਹਿ ਕੇ ਸੰਬੋਧਨ ਕਰਨਾ ਚਾਹੀਦਾ ਹੈ।

ਮੈਨੂੰ ਆਪਣੀ ਗਲਤੀ ਦਾ ਅਹਿਸਾਸ ਹੋਇਆ ਤੇ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਕਹਿ ਕੇ ਸੰਬੋਧਨ ਕੀਤਾ।

ਤੇ ਹੁਣ ਜਦੋਂ ਵੀ ਮੈਂ ਸਤਿਗੁਰੂ ਜੀ ਨੂੰ ਸੰਬੋਧਨ ਹੋਣਾ ਹੁੰਦਾ ਹੈ, ਤਾਂ ਮੈਨੂੰ ਕਾਮਰੇਡ ਰਮੇਸ਼ ਚੰਦਰਾ ਦੀ ਗੱਲ ਯਾਦ ਆ ਜਾਂਦੀ ਹੈ। ਉਂਝ ਤੇ ਹੁਣ ਮੇਰਾ ਸੁਭਾਅ ਹੀ ਏ ਸਤਿਗੁਰੂ ਜੀ ਕਹਿ ਕੇ ਸੰਬੋਧਨ ਕਰਨਾ।

*******

# ਤਹਾ ਤਹਾ ਉਠ ਧਾਵੈ

-ਬਾਪੂ ਕਿਸ਼ਨ ਸਿੰਘ ਝਾਂਸੀ

ਈਸਵੀ ਸੰਨ 1980 ਦੇ ਮਈ ਮਹੀਨੇ ਦੀ ਦੁਪਹਿਰ ਢਲ ਰਹੀ ਸੀ, ਜ਼ਿੰਦਗੀ ਦੀ ਦੁਪਹਿਰ ਮਾਣ ਚੁੱਕੇ ਬਾਪੂ ਕਿਸ਼ਨ ਸਿੰਘ ਨੇ ਆਪਣੀ ਭਤੀਜੀ ਨੂੰ ਆਵਾਜ਼ ਮਾਰੀ-

ਪੁੱਤਰ ਮਹਿੰਦਰ ! ਕੁਰਸੀ ਬਾਹਰ ਡਾਹ ਦੇ।

90 ਸਾਲਾਂ ਨੂੰ ਢੁੱਕਿਆ ਬਾਪੂ ਕਿਸ਼ਨ ਸਿੰਘ, ਛੇ ਫੁੱਟ ਲੰਬਾ ਕੱਦ, ਹੱਥ ਵਿੱਚ ਡਾਂਗ ਫੜੀ, ਲੰਗ ਮਾਰਦਾ, ਘਰੋਂ ਬਾਹਰ ਆ ਕੁਰਸੀ ਤੇ ਬੈਠ ਗਿਆ। ਹੱਥ ਵਿੱਚ ਅਠੋਤਰੀ ਉੱਨ ਦੀ ਮਾਲਾ, ਰਸਨਾ ਸਿਮਰਨ ਨਾਲ ਜੁੜੀ ਹੋਈ, ਚਿਹਰੇ ਤੇ ਨੂਰਾਨੀ ਚਮਕ।

ਇਸ ਅਨਜਾਣੇ ਸ਼ਹਿਰ ਵਿੱਚ ਬਾਪੂ ਕਿਸ਼ਨ ਸਿੰਘ ਰੱਬੀ ਸਰੂਪ ਵਾਂਗ ਪੂਜਿਆ ਜਾਂਦਾ ਸੀ। ਰਾਹ ਗੁਜਰਦੇ ਰਾਹਗੀਰ, ਆਂਢ-ਗੁਆਂਢ ਅਤੇ ਬਾਪੂ ਕਿਸ਼ਨ ਸਿੰਘ ਦੇ ਪਿਆਰ ਮੁਹੱਬਤਾਂ ਦੇ ਤਲਬਗਾਰ ਸਵੇਰੇ, ਸ਼ਾਮ ਪੈਰ ਛੂਹ ਅਸ਼ੀਰਵਾਦ ਲੈਣਾ ਨਾ ਭੁੱਲਦੇ।

ਹਰ ਆਉਣ ਵਾਲੇ ਨੂੰ ਬਾਪੂ ਕਿਸ਼ਨ ਸਿੰਘ ਨਾਮ ਜੱਪਣ, ਬਾਣੀ ਪੜ੍ਹਨ, ਪਿਆਰ ਮੁਹੱਬਤ ਨਾਲ ਰਹਿਣ ਅਤੇ ਵੱਸਦੇ ਰਸਦੇ ਰਹੋ ਵਰਗੇ ਸੁਹਣੇ ਸ਼ਬਦਾਂ ਨਾਲ ਅਸੀਸ ਦਿੰਦਾ।

ਅੱਜ ਵੀ ਆਲੇ ਦੁਆਲੇ ਦੇ ਬਾਸ਼ਿੰਦੇ ਤੇ ਰਾਹ ਗੁਜਰ ਬਾਪੂ ਕਿਸ਼ਨ ਸਿੰਘ ਦੇ ਪੈਰ ਛੂਹ ਅਸ਼ੀਰਵਾਦ ਲੈ ਰਹੇ ਸਨ। ਬੈਠਿਆਂ ਬੈਠਿਆਂ ਬਾਪੂ ਕਿਸ਼ਨ ਸਿੰਘ ਨੂੰ ਆਪਣਾ ਬਚਪਨ ਯਾਦ ਆ ਗਿਆ। ਕਿਵੇਂ ਦੁਆਬੇ ਦੀ ਤਸੀਲ ਨਕੋਦਰ ਦੇ ਪਿੰਡ ਮਾਹੂਵਾਲ ਵਿੱਚ ਉਨ੍ਹਾਂ

ਆਪਣਾ ਬਚਪਨ ਬਿਤਾਇਆ। ਚੜ੍ਹਦੀ ਵਰੇਸੇ ਰੋਜ਼ੀ-ਰੋਟੀ ਲਈ ਅਫਰੀਕਾ ਚਲੇ ਗਏ। ਵਾਪਸੀ ਤੇ ਝਾਂਸੀ ਆ ਟਿਕੇ। 1904 ਵਿੱਚ ਤੇ ਇੱਥੋਂ ਦੇ ਹੀ ਬਣ ਕੇ ਰਹਿ ਗਏ। ਨਿਜੀ ਕਾਰ-ਵਿਹਾਰ ਦੇ ਨਾਲ ਨਾਲ ਸਿੱਖੀ ਦੇ ਬੁਨਿਆਦੀ ਅਸੂਲਾਂ ਨਾਮ ਜੱਪਣ, ਵੰਡ ਛਕਣ ਅਤੇ ਧਰਮ ਦੀ ਕਿਰਤ ਕਰਨ ਤੇ ਪਹਿਰਾ ਦਿੱਤਾ।

ਹਰ ਕਿਸੇ ਦੇ ਦੁੱਖ ਸੁੱਖ ਵਿੱਚ ਸ਼ਰੀਕ ਹੋਣਾ, ਸਮਾਜ ਸੇਵਾ ਲਈ ਤਤਪਰ ਰਹਿਣਾ ਸਭਨਾਂ ਨਾਲ ਮਿਲਵਰਤਨ ਬਾਪੂ ਕਿਸ਼ਨ ਸਿੰਘ ਦੇ ਸੁਭਾਅ ਦਾ ਹਿੱਸਾ ਬਣ ਗਿਆ ਸੀ। ਬਾਪੂ ਕਿਸ਼ਨ ਸਿੰਘ ਨੂੰ ਯਾਦ ਸੀ ਕਿਵੇਂ ਅੱਜ ਤੋਂ 50-55 ਵਰ੍ਹੇ ਪਹਿਲੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਝਾਂਸੀ ਦਰਸ਼ਨ ਦਿੱਤੇ ਸਨ ਅਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਵੀ ਸਤਿਗੁਰੂ ਜੀ ਦੇ ਨਾਲ ਸਨ। ਉਦੋਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੱਭਰੂ ਕਿਸ਼ਨ ਸਿੰਘ ਨੂੰ ਸੂਬਾ ਥਾਪ ਆਪਣੇ ਹੋਰ ਕਰੀਬ ਲੈ ਆਂਦਾ ਸੀ।

ਇਹ ਸਭ ਯਾਦ ਕਰਦਿਆਂ ਬਾਪੂ ਕਿਸ਼ਨ ਸਿੰਘ ਦੀ ਰੂਹ ਕਿਸੇ ਰੱਬੀ ਰੰਗ ਵਿੱਚ ਰੰਗੀ ਗਈ। ਅੱਖਾਂ ਚੋਂ ਵੈਰਾਗ ਦੇ ਅੱਥਰੂ ਵਗਣ ਲੱਗੇ। ਬਿਰਤੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਜੁੜ ਗਈ। ਅਜਿਹੀ ਅਵਸਥਾ ਦਾ ਅਨੰਦ ਮਾਣ ਰਹੇ ਬਾਪੂ ਕਿਸ਼ਨ ਸਿੰਘ ਦੇ ਕਿਸੇ ਨੇ ਪੈਰ ਛੋਹੇ ਤੇ ਸਤਿ ਸ੍ਰੀ ਅਕਾਲ ਬੁਲਾਈ। ਬਾਪੂ ਕਿਸ਼ਨ ਸਿੰਘ ਨੇ ਆਪਣੀਆਂ ਅੱਖਾਂ ਖੋਹਲੀਆਂ ਤਾਂ ਸਾਹਵੇਂ ਸ੍ਰੀ ਭੈਣੀ ਸਾਹਿਬ ਦੇ ਲਾਂਗਰੀ ਸੰਤ ਪਾਲਾ ਸਿੰਘ, ਸੰਤ ਪ੍ਰੀਤਮ ਸਿੰਘ ਅਤੇ ਸੰਤ ਲੱਖਾ ਸਿੰਘ ਨੂੰ ਵੇਖ ਅਚੰਭਿਤ ਹੋ ਗਏ। ਸਮਝ ਨਹੀਂ ਆ ਰਹੀ ਸੀ ਕਿ ਇਹ ਸਪਨਾ ਹੈ ਜਾਂ ਸੱਚ। ਤਦੇ ਲਾਂਗਰੀ ਪ੍ਰੀਤਮ ਸਿੰਘ ਹੁਰੀਂ ਹੱਥ ਜੋੜ ਬਾਪੂ ਜੀ ਨੂੰ ਦੱਸਿਆ- ਬਾਪੂ ਜੀ ਕੱਲ੍ਹ ਸਵੇਰੇ ਸਤਿਗੁਰੂ ਜਗਜੀਤ ਸਿੰਘ ਜੀ ਆਪ ਨੂੰ ਦਰਸ਼ਨ ਦੇਣ ਝਾਂਸੀ ਆ ਰਹੇ ਹਨ।

'ਹੈਂ.....!'

'ਵਾਹ..... ਵਾਹ..... ਵਾਹ ਬੱਲਾ।'

ਵਾਹ ਮੇਰਾ ਸਤਿਗੁਰੂ, ਮੈਂ ਤੇ ਆਸ ਹੀ ਮੁਕਾ ਚੁੱਕਾ ਸਾਂ ਕਿ ਮੈਨੂੰ ਏਸ ਜਨਮ ਵਿੱਚ ਹੁਣ ਦਰਸ਼ਨ ਨਹੀਂ ਹੋਣੇ। ਕਿੱਥੋਂ ਆ ਰਹੇ ਨੇ ਪਾਤਸ਼ਾਹ ਜੀ? ਬਾਪੂ ਕਿਸ਼ਨ ਸਿੰਘ ਨੇ ਪੁੱਛਿਆ।

'ਬਾਪੂ ਜੀ ਹੈਦਰਾਬਾਦ ਤੋਂ'- ਲਾਂਗਰੀ ਪਾਲਾ ਸਿੰਘ ਹੁਰਾਂ ਕਿਹਾ।

'ਹੈਦਰਾਬਾਦ ਤੋਂ....?'

'ਹਾਂ ਜੀ।'

'ਪਾਤਸ਼ਾਹ ਜੀ 5 ਮਈ ਤੋਂ ਇੱਕ ਸਪੈਸ਼ਲ ਟਰੇਨ ਗੱਡੀ ਰਾਹੀਂ ਸੰਗਤਾਂ ਨੂੰ ਵੱਖ ਵੱਖ

ਸ਼ਹਿਰਾਂ ਵਿਚ ਦਰਸ਼ਨ ਦੇਣ ਦੀ ਕਿਰਪਾ ਕਰ ਰਹੇ ਹਨ। ਕੱਲ੍ਹ ਸਵੇਰੇ ਝਾਂਸੀ ਆਪ ਜੀ ਨੂੰ ਦਰਸ਼ਨ ਦੇ ਕੇ ਨਿਵਾਜਣਗੇ।'

'ਵਾਹ ਬੱਲਾ! ਵਾਹ!! ਤੇਰੀ ਮੇਹਰ, ਤੇਰੀ ਬਖਸ਼ਿਸ਼। ਤੁਹਾਨੂੰ ਮੇਰਾ ਘਰ ਕਿਵੇਂ ਲੱਭਾ?'

'ਜੀ ਪਾਤਸ਼ਾਹ ਜੀ ਨੇ ਸਮਝਾ ਦਿੱਤਾ ਸੀ ਕਿ ਝਾਂਸੀ ਸਟੇਸ਼ਨ ਤੋਂ ਉੱਤਰ ਕੇ ਸਵਾਰੀ ਕਰਕੇ ਸਿਪਰੀ ਬਜ਼ਾਰ ਚਲੇ ਜਾਇਓ। ਓਥੇ ਕਿਸੇ ਨੂੰ ਵੀ ਕਿਸ਼ਨ ਸਿੰਘ ਨਾਮਧਾਰੀ ਪੁੱਛ ਲਿਓ, ਸਭ ਜਾਣਦੇ ਹਨ।'

ਇੱਕ ਵਾਰ ਫਿਰ ਬਾਪੂ ਕਿਸ਼ਨ ਸਿੰਘ ਦੀ ਅਵਾਜ਼ ਭਰੜਾਈ, ਗਲਾ ਰੁੰਧਿਆ ਤੇ ਅੱਖਾਂ ਛਲਕੀਆਂ।

ਬਾਪੂ ਕਿਸ਼ਨ ਸਿੰਘ ਸੋਚ ਰਿਹਾ ਸੀ ਕਿੰਨੇ ਮਹਾਨ ਹਨ ਸਤਿਗੁਰੂ ਜਗਜੀਤ ਸਿੰਘ ਜੀ 30 ਸਾਲਾਂ ਤੋਂ ਬਾਅਦ ਵੀ ਮੇਰਾ ਗਰੀਬ ਦਾ ਅਤਾ-ਪਤਾ ਯਾਦ ਰੱਖਿਆ ਹੈ।

ਲਾਂਗਰੀਆਂ ਦੇ ਡੇਰੇ ਲਗਵਾਏ ਗਏ। ਸਤਿਗੁਰੂ ਜੀ ਦੇ ਸਵਾਗਤ ਲਈ ਤਿਆਰੀਆਂ ਹੋਣ ਲੱਗੀਆਂ। ਪਲਾਂ ਵਿੱਚ ਸਭ ਪਾਸੇ ਖਬਰਾਂ ਪਹੁੰਚਾ ਦਿੱਤੀਆਂ ਗਈਆਂ, ਸਭਨਾਂ ਨੂੰ ਚਾਅ ਚੜ੍ਹ ਗਿਆ ਸੀ।

ਕੋਈ ਪੁੱਛ ਰਿਹਾ ਸੀ- ਮੈਨੂੰ ਦੱਸੋ ਬਾਪੂ ਜੀ ਕੀ ਕਰਨਾ ਹੈ, ਕੋਈ ਦੱਸ ਰਿਹਾ ਸੀ ਬਾਪੂ ਜੀ ਤੁਹਾਡੇ ਹੁਕਮ ਅਨੁਸਾਰ ਇੰਤਜ਼ਾਮ ਹੋ ਗਏ ਹਨ।

ਅੱਠ ਦਸ ਸਰੀਰਾਂ ਦੀ ਸਵੇਰੇ ਸਟੇਸ਼ਨ ਤੇ ਪਹੁੰਚ ਕੇ ਸ੍ਰੀ ਸਤਿਗੁਰੂ ਜੀ ਦਾ ਸਵਾਗਤ ਕਰਨ ਦੀ ਡਿਊਟੀ ਲਗਾਈ ਗਈ।

ਸਵੇਰ ਹੋਈ, ਹੱਥਾਂ ਵਿੱਚ ਫੁੱਲਾਂ ਦੇ ਹਾਰ ਲਈ, ਸਵਾਗਤਕਾਰੀ ਗੱਡੀ ਦਾ ਇੰਤਜ਼ਾਰ ਕਰਨ ਲੱਗੇ। ਸਵੇਰੇ 9 ਵੱਜ ਕੇ 10 ਮਿੰਟ ਤੇ ਗੱਡੀ ਝਾਂਸੀ ਸਟੇਸ਼ਨ ਤੇ ਪਹੁੰਚੀ। ਵਾਤਾਨਕੂਲ ਸੈਲੂਨ ਦਾ ਦਰਵਾਜ਼ਾ ਖੁੱਲ੍ਹਿਆ। ਮੁਸਕਰਾਹਟਾਂ ਬਿਖੇਰਦਿਆਂ ਪਾਤਸ਼ਾਹ ਜੀ ਨੇ ਪਲੇਟਫਾਰਮ ਤੇ ਚਰਨ ਰੱਖੇ। ਜੈਕਾਰਿਆਂ ਦੀ ਗੂੰਜ ਤੇ ਪੁਸ਼ਪ-ਪੱਤੀਆਂ ਦੀ ਬਰਸਾਤ ਨੇ ਰੂਹਾਨੀਅਤ ਦੇ ਰੰਗ ਬਖੇਰ ਦਿੱਤੇ। ਸਤਿਗੁਰੂ ਜੀ ਦੇ ਗਲੇ ਪੁਸ਼ਪਹਾਰ ਪਹਿਨਾਏ ਗਏ, ਚਰਨ ਪਰਸੇ ਗਏ, ਰਹਿਮਤ ਦੀ ਛਹਿਬਰ ਨੇ ਸਭਨਾਂ ਨੂੰ ਅਨੰਦਿਤ ਕਰ ਦਿੱਤਾ।

ਸਟੇਸ਼ਨ ਤੋਂ ਬਾਹਰ ਆਏ ਤਾਂ ਸੇਵਕਾਂ ਵੇਖਿਆ ਕਿ ਸਿਪਰੀ ਬਜ਼ਾਰ ਜਾਣ ਲਈ ਥ੍ਰੀ-ਵੀਲਰਾਂ ਤੋਂ ਬਿਨਾ ਹੋਰ ਕੋਈ ਸਵਾਰੀ ਹੀ ਨਹੀਂ। ਇੱਕ ਥ੍ਰੀ-ਵੀਲਰ ਵਿੱਚ ਸਤਿਗੁਰੂ ਜੀ ਦੇ ਇੱਕ ਪਾਸੇ ਨਿਜੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਅਤੇ ਦੂਸਰੇ ਪਾਸੇ ਪੱਟਾਂ ਤੇ ਹਰਮੋਨੀਅਮ ਰੱਖੀਂ ਹਰਬੰਸ ਸਿੰਘ ਘੁੱਲਾ ਬੈਠ ਗਏ। ਇਹ ਸਤਿਗੁਰੂ ਜਗਜੀਤ ਸਿੰਘ ਜੀ

ਦੀ ਸ਼ਖਸੀਅਤ ਦਾ ਵਡੱਪਣ ਸੀ ਕਿ ਆਪ ਜੀ ਗਰੀਬ ਅਮੀਰ ਸਭਨਾਂ ਦੇ ਜਾਂਦੇ ਸੀ ਅਤੇ ਹਾਲਾਤ ਅਨੁਸਾਰ ਚੱਲ ਕੇ ਹਾਲਾਤ ਅਨੁਸਾਰ ਢਲਣ ਦੀ ਜਾਚ ਦੱਸਦੇ ਸਨ। ਹਵਾਈ ਜਹਾਜ਼ ਦੇ ਪਹਿਲੇ ਦਰਜੇ ਵਿੱਚ ਬੈਠ ਸਫਰ ਕਰਨ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਅੱਜ ਆਪਣੇ ਸਿੱਖ ਸੇਵਕ ਨੂੰ ਨਿਵਾਜਣ ਲਈ ਥ੍ਰੀ-ਵੀਲਰ 'ਚ ਬੈਠਣ ਲੱਗਿਆਂ ਬਿਲਕੁਲ ਵੀ ਝਿਜਕ ਨਹੀਂ ਵਿਖਾਈ। ਜਥੇ ਦੇ 10-12 ਮੈਂਬਰ ਇਵੇਂ ਹੀ ਥ੍ਰੀ-ਵੀਲਰਾਂ ਵਿੱਚ ਸਵਾਰ ਹੋ ਸਿਪਰੀ ਬਜ਼ਾਰ ਪਹੁੰਚੇ।

ਸਤਿਗੁਰੂ ਜੀ ਦਾ ਆਗਮਨ ਵੇਖ, ਸੋਟੀ ਟੇਕਦਾ ਤੇ ਲੰਙ ਮਾਰਦਾ ਬਾਪੂ ਕਿਸ਼ਨ ਸਿੰਘ ਆ ਕੇ ਸਤਿਗੁਰੂ ਜੀ ਦੇ ਚਰਨਾਂ ਨਾਲ ਲਿਪਟ ਗਿਆ। ਸਤਿਗੁਰੂ ਜੀ ਦੇ ਸਨਮੁੱਖ ਖੜ੍ਹਾ ਹੋ ਆਖਣ ਲੱਗਾ-

ਪਾਤਸ਼ਾਹ! ਤੂੰ ਧੰਨ ਹੈਂ। ਕਿੱਥੇ ਆ ਕੇ ਮੈਨੂੰ ਦਰਸ਼ਨ ਦਿੱਤੇ।<br>
ਮੈਂ ਤਾਂ ਆਸ ਹੀ ਮੁਕਾ ਚੁੱਕਾ ਸਾਂ, ਵਾਹ! ਵਾਹ!! ਵਾਹ!!!<br>
ਬੇਅੰਤ ਬੇਅੰਤ ਤੂੰ ਬੇਅੰਤ ਏਂ, ਮੇਰੇ ਪਾਤਸ਼ਾਹ।

ਬਾਪੂ ਕਿਸ਼ਨ ਸਿੰਘ ਆਪਣੇ ਮਹਿਬੂਬ ਸਤਿਗੁਰੂ ਦੇ ਦਰਸ਼ਨ ਕਰ ਬਲਿਹਾਰ ਬਲਿਹਾਰ ਜਾ ਰਿਹਾ ਸੀ। ਸਭਨਾਂ ਲੋੜ ਅਨੁਸਾਰ ਲਾਂਗਰੀਆਂ ਵਲੋਂ ਤਿਆਰ ਕੀਤਾ ਪ੍ਰਸ਼ਾਦਾ ਛਕਿਆ। ਸਤਿਗੁਰੂ ਜੀ ਨੇ ਵੀ ਸੋਧ ਦਾ ਇਸ਼ਨਾਨ ਕਰਕੇ ਪ੍ਰਸ਼ਾਦਾ ਛਕਿਆ। ਘੜੀ ਪਲ ਵਿਸ਼ਰਾਮ ਕਰ ਨਿਤਨੇਮ ਦਾ ਅਰਦਾਸਾ ਕੀਤਾ, ਇੱਕ ਘੰਟਾ ਨਿਤਨੇਮ ਉਪਰੰਤ ਹਜ਼ੂਰੀ ਰਾਗੀਆਂ ਕੀਰਤਨ ਕੀਤਾ। ਉਪਰੰਤ ਕਵੀ ਪ੍ਰੀਤਮ ਸਿੰਘ ਜੀ ਨੂੰ ਬੋਲਣ ਦਾ ਹੁਕਮ ਹੋਇਆ।

ਕਵੀ ਜੀ ਨੇ ਸਤਿਗੁਰੂ ਜੀ ਦੇ ਸੰਗ ਸਾਥ ਵਿੱਚ ਕੀਤੇ ਇਸ ਸੁਹਾਵਣੇ ਸਫਰ ਦਾ ਜ਼ਿਕਰ ਕਰਦਿਆਂ ਦੱਸਿਆ ਕਿ ਵੱਖ ਵੱਖ ਥਾਵਾਂ ਤੇ ਵਸਦੇ ਨਾਮਧਾਰੀ ਪਰਿਵਾਰਾਂ ਨੂੰ ਕਿਵੇਂ ਸਤਿਗੁਰੂ ਜੀ ਨੇ ਨਿਵਾਜਿਆ ਹੈ। ਨਾਮਧਾਰੀਆਂ ਦੀ ਉੱਚੇ ਸੁੱਚੇ ਗੁਰਮਤਿ ਵਾਲੇ ਜੀਵਨ ਦਾ ਜ਼ਿਕਰ ਕਰਦਿਆਂ ਬਾਪੂ ਕਿਸ਼ਨ ਸਿੰਘ ਹੁਰਾਂ ਨਾਲ ਸੰਬੰਧਿਤ ਹੀ ਇੱਕ ਘਟਨਾ ਸੁਣਾਈ ਕਿ 40-45 ਸਾਲ ਪਹਿਲੋਂ ਦੀ ਗੱਲ ਹੈ ਕਿ ਝਾਂਸੀਓਂ 100 ਮੀਲ ਦੀ ਵਿੱਥ ਤੇ ਚੱਕ ਕਬੀਰੀ ਵਿਖੇ ਦੋ ਤਿੰਨ ਨਾਮਧਾਰੀ ਪਰਿਵਾਰ ਰਹਿੰਦੇ ਸਨ। ਇੱਕ ਬਹੁਤ ਹੀ ਸ਼ਕਤੀਸ਼ਾਲੀ ਸੱਜਣ ਸਮੇਤ ਪਰਿਵਾਰ ਚੱਕ ਕਬੀਰੀ ਦਾ ਵਸਨੀਕ ਸੀ। ਸੰਤ ਅਸ਼ਟਾਵਕਰ ਨੇ ਭੈਣੀ ਸਾਹਿਬ ਜਾ ਕੇ ਵੀ ਕਈ ਸਾਲ ਘੋੜਿਆਂ ਦੀ ਸੇਵਾ ਕੀਤੀ ਅਤੇ ਔਖੇ ਸਮੇਂ ਸ਼ਕਤੀ ਪ੍ਰਦਰਸ਼ਨ ਕਰਕੇ ਵੀ ਮੁਖੀਆਂ ਦੀ ਸਹਾਇਤਾ ਕੀਤੀ। ਇਸ ਦੇ ਭਤੀਜੇ ਵਿਸਾਖਾ ਸਿੰਘ ਨੇ ਕਿਸੇ ਲੋਕਲ ਵਸਨੀਕ ਨਾਲ ਲੜ ਕੇ ਉਸਦਾ ਕਾਫੀ ਨੁਕਸਾਨ ਕਰ ਦਿੱਤਾ। ਸੱਟ ਫੇਟ ਵੀ ਉਸ ਵਿਅਕਤੀ ਦੇ ਐਸੀ

ਲੱਗੀ ਕਿ ਲੰਬੀ ਕੈਦ ਦੀ ਸੰਭਾਵਨਾ ਬਣ ਗਈ। ਅਸ਼ਟਾਵਕਰ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਸਹਾਇਤਾ ਲਈ ਬੇਨਤੀ ਕੀਤੀ। ਸਤਿਗੁਰੂ ਜੀ ਨੇ ਸੂਬਾ ਕਿਸ਼ਨ ਸਿੰਘ ਨੂੰ ਕਚਹਿਰੀ ਭੇਜਿਆ।

ਜਦੋਂ ਜੱਜ ਨੂੰ ਪਤਾ ਲੱਗਾ ਕਿ ਬਾਬਾ ਕਿਸ਼ਨ ਸਿੰਘ ਨਾਮਧਾਰੀਆਂ ਦੇ ਇਸ ਪ੍ਰਾਂਤ ਦਾ ਮੁਖੀ ਤੇ ਨਿਆਂਏਂ ਕਰਤਾ ਹੈ, ਤਾਂ ਜੱਜ ਨੇ ਕਚਹਿਰੀ ਵਿੱਚ ਹੀ ਕੁਰਸੀ ਮੰਗਵਾ ਕੇ ਬਾਬਾ ਜੀ ਨੂੰ ਆਦਰ ਪੂਰਵਕ ਬਿਠਾਇਆ। ਬਾਬਾ ਜੀ ਨੇ ਜੱਜ ਨੂੰ ਏਨਾ ਹੀ ਕਿਹਾ–

'ਆਪ ਨਿਆਇ ਦੀ ਕੁਰਸੀ ਤੇ ਹੋ, ਜੋ ਕੁਝ ਆਪ ਕਰੋਗੇ ਸੋ ਤੋ ਹੋਵੇਗਾ ਹੀ ਪਰ ਅਸੀਂ ਵੀ ਇਸ ਆਦਮੀ ਨੂੰ ਆਪਣੇ ਸਮਾਜ ਵਲੋਂ ਸਜ਼ਾ ਦਿਆਂਗੇ। ਤੁਸੀਂ ਤਾਂ ਬਰੀ ਕਰ ਸਕਦੇ ਹੋ, ਗਵਾਹੀਆਂ ਦੇ ਅਧਾਰ ਤੇ ਪਰ ਅਸੀਂ ਬਰੀ ਨਹੀਂ ਕਰਾਂਗੇ।'

ਜੱਜ ਏਨਾ ਮੁਤਾਸਰ ਹੋਇਆ ਕਿ ਉਸਨੇ ਕੇਸ ਦੀ ਫਾਈਲ ਬੰਦ ਕਰ ਦਿੱਤੀ ਤੇ ਮੁਜ਼ਰਮ ਨੂੰ ਬਾਬੇ ਕਿਸ਼ਨ ਸਿੰਘ ਹੁਰਾਂ ਦੇ ਹਵਾਲੇ ਕਰ ਦਿੱਤਾ।

ਇਹ ਹੈ ਨਾਮਧਾਰੀ ਸਿੱਖਾਂ ਦਾ ਜੀਵਨ ਜਿਸ ਦੀ ਸਿੱਖਿਆ ਉਨ੍ਹਾਂ ਆਪਣੇ ਸਤਿਗੁਰੂਆਂ ਤੋਂ ਲਈ ਹੈ।

*******

# ਇੱਕ ਰਿਸ਼ਤਾ ਇਹ ਵੀ

ਕੋਈ ਰਿਸ਼ਤਾ.....?

ਕੋਈ ਸੰਬੰਧ......?

ਜੇ ਰੂਹਾਂ ਨੂੰ ਟੁੰਬਣ ਵਾਲਾ ਹੈ, ਜੇ ਭਾਵਨਾਵਾਂ ਨਾਲ ਜੁੜਿਆ ਹੋਇਆ ਹੈ, ਜੇ ਆਤਮਿਕ ਸਰੂਰ ਦੇਣ ਵਾਲਾ ਹੈ, ਸਕੂਨ ਦੇਣ ਵਾਲਾ ਹੈ, ਤਾਂ ਉਹ.......... ਕੇਵਲ ਤੇ ਕੇਵਲ ਗੁਰੂ ਤੇ ਸਿੱਖ ਦਾ ਰਿਸ਼ਤਾ ਹੈ।

ਬਾਕੀ ਰਿਸ਼ਤੇ......?

ਦੁਨੀਆਂਦਾਰੀ ਦੇ ਨੇ, ਗਰਜ਼ਾਂ ਦੇ ਨੇ, ਮਜਬੂਰੀਆਂ ਦੇ ਨੇ। ਪਰ ਸਤਿਗੁਰੂ ਤੇ ਸਿੱਖ ਦਾ ਰਿਸ਼ਤਾ ਰੂਹਾਂ ਦਾ ਰਿਸ਼ਤਾ ਹੈ, ਆਤਮਾ ਦਾ ਰਿਸ਼ਤਾ ਹੈ। ਅਜਿਹੇ ਰਿਸ਼ਤਿਆਂ ਤੇ ਹੀ ਧਾਰਮਿਕ ਸਾਹਿਤ ਦੀ ਸਿਰਜਨਾ ਹੋਈ ਹੈ।

ਜਿਹੜਾ ਸਾਹਿਤ ਆਤਮਾ ਨੂੰ ਸਕੂਨ ਦੇਣ ਵਾਲਾ ਹੈ, ਜਿਹੜਾ ਸਾਹਿਤ ਪੜ੍ਹਨ ਵਾਲਿਆਂ ਨੂੰ ਕੇਵਲ ਮਨੋਰੰਜਨ ਹੀ ਨਹੀਂ ਪ੍ਰੇਰਨਾ ਦਿੰਦਾ ਹੈ ਕਿਉਂਕਿ ਇਸੇ ਸਾਹਿਤ ਵਿੱਚ ਪ੍ਰੇਮਾ-ਭਗਤੀ ਹੈ, ਮੁਹੱਬਤ ਹੈ, ਬਿਰਹਾ ਦੀ ਤੜਪ ਹੈ, ਮਿਲਾਪ ਦਾ ਖੇੜਾ ਹੈ। ਕਿਸੇ ਲਈ ਕੁਰਬਾਨ ਹੋ ਜਾਣ ਦਾ ਜਜ਼ਬਾ ਹੈ।

ਸਰਬੰਗੀ ਸ਼ਖਸੀਅਤ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇਸ਼ਾਂ ਵਿਦੇਸ਼ਾਂ ਵਿੱਚ ਵਿਚਰੇ। ਆਪ ਜੀ ਦੀ ਮਿਕਨਾਤੀਸੀ ਸਖਸ਼ੀਅਤ ਨਾਲ ਅਨੇਕਾਂ ਮਜੀਠੀ ਰੰਗਾਂ ਵਿੱਚ ਰੰਗੇ ਹੋਏ ਰਿਸ਼ਤੇ ਸਿਰਜੇ ਗਏ। ਗੱਲ ਸਾਡੇ ਨਿਕਟਤਮ ਗੁਆਂਢੀ ਮੁਲਕ ਥਾਈਲੈਂਡ ਦੀ ਹੈ।

ਸ਼ਹਿਰ ਬੈਂਕੋਕ ਜਿੱਥੋਂ ਦੇ ਸ਼ਰਧਾਵਾਨ ਸਿੱਖਾਂ ਸੇਵਕਾਂ, ਹਜ਼ੂਰ ਦੇ ਹਰ ਹੁਕਮ ਤੇ ਕੁਰਬਾਨ ਜਾਣ ਨੂੰ ਆਪਣੀ ਜ਼ਿੰਦਗੀ ਦੀ ਵੱਡੀ ਖੁਸ਼ੀ ਸਮਝਿਆ। ਸਿੱਖੀ ਦੀਆਂ ਉੱਚੀਆਂ ਕਦਰਾਂ ਕੀਮਤਾਂ ਨੂੰ ਦੂਹਰਾ ਕੇ ਮਿਸਾਲਾਂ ਕਾਇਮ ਕੀਤੀਆਂ। ਸ. ਪਿਆਰਾ ਸਿੰਘ ਸਚਦੇਵ ਤੇ ਉਨ੍ਹਾਂ ਦੀ ਧਰਮ ਪਤਨੀ ਬੀਬੀ ਪਵਿੱਤਰ ਕੌਰ, ਜਦੋਂ ਪਾਤਸ਼ਾਹ ਜੀ ਨੇ ਬੈਂਕੋਕ ਦਰਸ਼ਨ ਦੇਣੇ, ਅੱਠੇ ਪਹਿਰ ਹਜ਼ੂਰ ਦੀ ਅਰਦਲ ਵਿੱਚ ਹੱਥ ਬੰਨ੍ਹੀ ਖਲੋਤੇ ਰਹਿਣਾ। ਜੇ ਪਾਤਸ਼ਾਹ ਜੀ ਨੇ ਭੈਣੀ ਸਾਹਿਬ ਜਾ ਕਿਧਰੇ ਹੋਰ ਵਿਚਰ ਰਹੇ ਹੋਣਾ ਤਾਂ ਬਿਰਹਾ ਦੇ ਅੱਥਰੂ ਨਾ ਸੁੱਕਣ ਦੇਣੇ, ਨਾ ਮੁੱਕਣ ਦੇਣੇ।

ਸਮਾਂ ਅਜਿਹਾ ਬਣਿਆ ਕਿ ਸ. ਪਿਆਰਾ ਸਿੰਘ ਸਚਦੇਵ ਹੁਰੀਂ ਢਿੱਲੇ ਹੋ ਗਏ। ਬੀਬੀ ਪਵਿੱਤਰ ਕੌਰ ਦਾ ਮੁੱਖ ਰੁਝੇਵਾਂ ਸਰਦਾਰ ਜੀ ਦੀ ਸੇਵਾ ਤੇ ਸਾਂਭ-ਸੰਭਾਲ ਹੋ ਨਿਬੜਿਆ। ਸਤਿਗੁਰੂ ਜੀ ਨੇ ਕੁਝ ਦਿਨਾਂ ਲਈ ਬੈਂਕੋਕ ਦਰਸ਼ਨ ਦਿੱਤੇ। ਸਾਧ ਸੰਗਤ ਵਿੱਚ ਰੁਝੇਵੇਂ ਏਨੇ ਕਿ ਇੱਕ ਪਲ ਦਾ ਵਿਹਲ ਨਹੀਂ। ਸਚਦੇਵ ਦੰਪਤੀ ਦਰਸ਼ਨਾਂ ਲਈ ਬੇਹਬਲ, ਹਰ ਘੜੀ ਹਰ ਪਲ ਸਤਿਗੁਰੂ ਦਿਦਾਰਿਆਂ ਨੂੰ ਸਹਿਕ ਰਹੀ।

ਬੀਬੀ ਪਵਿੱਤਰ ਕੌਰ ਨੇ ਹਜ਼ੂਰ ਦੀ ਤਸਵੀਰ ਦੇ ਸਨਮੁਖ ਹੱਥ ਜੋੜ ਲਏ, ਅੱਥਰੂਆਂ ਦੇ ਤੀਬਰ ਵਹਾ ਨੇ ਅੱਖਾਂ ਮੁੰਦ ਦਿੱਤੀਆਂ, ਗਲਾ ਰੁੰਧਿਆ ਗਿਆ। ਘਗਿਆਲੇ ਲਫ਼ਜ਼ਾਂ ਵਿੱਚ ਅਰਜ਼ ਕਰਨ ਲੱਗੀ-

'ਖਲੇ ਖਲੋਤੇ ਹੀ ਦਰਸ਼ਨ ਦੇ ਜਾਓ, ਆਪ ਜੀ ਕੋਲ ਤੇ ਵਕਤ ਨਹੀਂ, ਸਾਡਾ ਤੇ ਸਾਰਾ ਵਕਤ ਹੀ ਆਪ ਜੀ ਲਈ ਹੈ। ਇੱਕ ਆਪ ਜੀ ਦਾ ਹੀ ਤਾਂ ਆਸਰਾ ਹੈ, ਸਾਡੇ ਨਿਆਸਰਿਆਂ ਲਈ। ਆਪ ਜੀ ਦੇ ਦਰਸ਼ਨ ਹੀ ਤਾਂ ਸਾਡੇ ਲਈ ਹੌਸਲਾ ਨੇ, ਡਿੱਗਦੇ ਢਹਿੰਦੇ ਮਨ ਲਈ ਠੁੰਮਣਾ ਨੇ। ਨਾ ਰੁਕਿਓ, ਨਾ ਬੈਠਿਓ, ਖਲੇ ਖਲੋਤੇ ਹੀ ਆ ਜਾਓ, ਇੱਕ ਪਲ ਲਈ, ਘੜੀ ਲਈ। ਹੋਰ ਨਹੀਂ ਤਾਂ ਝਾਤੀ ਹੀ ਮਾਰ ਜਾਓ, ਆਪਣੇ ਸੇਵਕਾਂ ਵੱਲ।'

ਬੀਬੀ ਦਾ ਵੈਰਾਗ ਸੀ ਕਿ ਠੱਲਿਆ ਹੀ ਨਹੀਂ ਸੀ ਜਾਂਦਾ। ਕੋਲ ਪਏ ਸੋਫੇ ਦੀ ਓਟ ਲੈ ਉਸੇ ਤੇ ਬੈਠ ਗਈ, ਲੇਟ ਗਈ, ਅੱਖਾਂ ਮੁੰਦੀਆਂ ਗਈਆਂ। ਸੁਰਤੀ ਪਾਤਸ਼ਾਹ ਜੀ ਦੇ ਚਰਨਾਂ ਨਾਲ ਜੁੜ ਗਈ।

ਅਰਧ ਚੇਤਨ ਅਵਸਥਾ, ਆਨੰਦ ਵਿਭੋਰ, ਆਤਮਿਕ ਸਕੂਨ ਨਾਲ ਲਬਰੇਜ਼। ਰੂਹ ਨੂੰ ਸਵਰਗੀ ਸੁਖਾਂ ਜਿਹਾ ਅਹਿਸਾਸ ਹੋ ਰਿਹਾ ਹੈ। ਸੁਤ-ਅਨੀਦਰੀ ਅਵਸਥਾ ਵਿੱਚ ਕਿਸੇ ਕਾਰ ਦੇ ਰੁਕਣ ਦੀ ਆਵਾਜ਼ ਸੁਣਾਈ ਦਿੱਤੀ। ਫਿਰ ਬਾਰੀਆਂ ਖੁੱਲ੍ਹਣ ਦੀ, ਬੰਦ ਹੋਣ ਦੀ, ਕਦਮਾਂ ਦੀ ਆਹਟ, ਕਿਸੇ ਦੀ ਆਮਦ ਦਾ ਅਹਿਸਾਸ ਤੇ ਫਿਰ ਪਾਤਸ਼ਾਹ ਜੀ ਦੇ ਮਾਖਿਓਂ ਮਿੱਠੇ ਬੋਲ ਕੰਨਾਂ ਵਿੱਚ ਮਿਸ਼ਰੀ ਘੋਲ ਗਏ-

**"ਸਚਦੇਵ ਜੀ.... ਸਤਿ ਸ੍ਰੀ ਅਕਾਲ।**

**ਕਿਵੇਂ ਹੋ....?**

**ਮਨ ਕਰਦਾ ਸੀ ਤੁਹਾਨੂੰ ਮਿਲਣ ਨੂੰ।**

**ਵਕਤ ਇਸ ਵਾਰ ਬਹੁਤ ਘੱਟ ਸੀ ਪਰ**

**ਮੇਰਾ ਮਨ ਕਰਦਾ ਸੀ, ਸਚਦੇਵ ਨੂੰ ਮਿਲ ਕੇ ਹੀ ਜਾਣਾ ਹੈ, ਭਾਵੇਂ**

**ਪਲ ਦੋ ਪਲ ਹੀ ਰੁਕਾਂ।"**

ਇੱਧਰ ਖੁਸ਼ੀ ਦੇ ਅੱਥਰੂਆਂ ਦੀ ਬਰਸਾਤ ਹੋ ਰਹੀ ਸੀ, ਰਿਮਝਿਮ, ਰਿਮਝਿਮ

ਬੋਲਿਆ ਨਾ ਸ. ਪਿਆਰਾ ਸਿੰਘ ਤੋਂ ਜਾਏ, ਨਾ ਬੀਬੀ ਪਵਿੱਤਰ ਕੌਰ ਤੋਂ

ਸਚਦੇਵ ਨੇ ਇਸ਼ਾਰਾ ਕੀਤਾ ਆਪਣੀ ਪਤਨੀ ਵੱਲ, ਪਾਤਸ਼ਾਹ ਜੀ ਦੇ ਬੈਠਣ ਲਈ ਵਿਛਾਈ ਕਰਨ ਦਾ। ਹੁਕਮ ਹੋਇਆ–

**"ਨਹੀਂ ਨਹੀਂ, ਮੈਂ ਹੁਣੇ ਚਲੇ ਜਾਣਾ ਹੈ,**

**ਖੜ੍ਹੇ ਖੜ੍ਹੇ, ਬੈਠਣਾ ਨਹੀਂ, ਬਸ ਮਿਲਣਾ ਹੀ ਸੀ ਤੁਹਾਨੂੰ।"**

ਰੱਬੀ ਰਹਿਮਤਾਂ ਦੀ ਬਰਸਾਤ ਹੋ ਰਹੀ ਸੀ, ਹਿਰਦਿਆਂ ਨੂੰ ਸਕੂਨ ਦੇਣ ਵਾਲੇ ਬੋਲ ਰੂਹਨੂੰਮਜੀਠੀ ਰੰਗ ਚੜ੍ਹਾ ਰਹੇ ਸਨ। ਸ਼ਰਧਾਵਾਨ ਸਿੱਖ ਦੀ ਸ਼ਰਧਾ ਦੀਆਂ ਤੰਦਾਂ ਹੋਰ ਪੀਡੀਆਂ ਹੋ ਰਹੀਆਂ ਸਨ। ਪੰਜ ਮਿੰਟ-ਦਸ ਮਿੰਟ-ਪੰਦਰਾਂ ਮਿੰਟ, ਸ. ਪਿਆਰਾ ਸਿੰਘ ਹੁਰਾਂ ਫਿਰ ਬੀਬੀ ਪਵਿੱਤਰ ਕੌਰ ਵੱਲ ਵਿਛਾਈ ਕਰਨ ਲਈ ਇਸ਼ਾਰਾ ਕੀਤਾ।

ਭਲਾ ਇਹ ਕਿੰਝ ਹੋ ਸਕਦਾ ਸੀ ਕਿ ਕਿਸੇ ਦਾ ਮਹਿਬੂਬ ਘਰ ਆਏ ਤੇ ਖੜ੍ਹਾ ਖਲੋਤਾ ਵਾਪਸ ਮੁੜ ਜਾਏ।

**"ਨਹੀਂ ਨਹੀਂ, ਮੈਂ ਚਲੇ ਜਾਣਾ ਹੈ ਜਲਦੀ, ਬਸ ਮਿਲਣਾ ਹੀ ਸੀ ਤੁਹਾਨੂੰ।"** ਪਾਤਸ਼ਾਹ ਜੀ ਨੇ ਫਿਰ ਬਚਨ ਕੀਤਾ।

ਤੇ ਫੇਰ ਹੋਰ ਪੰਜ ਮਿੰਟ-ਦਸ ਮਿੰਟ-ਪੰਦਰਾਂ ਮਿੰਟ। ਪੂਰਾ ਅੱਧਾ ਘੰਟਾ ਹਜ਼ੂਰ ਖੜ੍ਹੇ ਖਲੋਤੇ ਬਚਨ ਬਿਲਾਸ ਕਰਦੇ ਰਹੇ, ਖੁਸ਼ੀਆਂ ਵੰਡਦੇ ਰਹੇ, ਹੌਸਲਾ ਦਿੰਦੇ, ਚੜ੍ਹਦੀ ਕਲਾ ਵਿੱਚ ਰਹਿਣ ਦੀਆਂ ਅਸੀਸਾਂ ਦਿੰਦੇ। ਪ੍ਰੇਰਦੇ ਰਹੇ ਬਾਣੀ ਪੜ੍ਹਨ ਲਈ, ਨਾਮ ਜਪਣ ਲਈ।

ਤੇ ਮੁੜ ਜਲਦੀ, ਦੁਬਾਰਾ ਆ ਕੇ ਮਿਲਣ ਦਾ ਵਾਅਦਾ ਕਰਦੇ

ਔਹ ਗਏ....... ਔਹ ਗਏ।

ਤੇ ਬੀਬੀ ਹੁਣ ਸਿਸਕੀਆਂ ਲੈ ਰਹੀ ਸੀ। ਫੁਫਕ ਫੁਫਕ ਕੇ ਰੋ ਰਹੀ ਸੀ। ਵਾਰ ਵਾਰ ਅੱਥਰੂ ਪੂੰਝਦੀ ਆਖਦੀ–

ਮੈਂ ਤੱਤੜੀ ਨੇ ਕਿਉਂ ਮੰਗ ਕੀਤੀ ਕਿ ਖਲੇ ਖਲੋਤੇ ਹੀ ਆ ਜਾਓ।

*******

# ਅੰਦਰ ਦੀਆਂ ਰਮਜ਼ਾਂ ਦਾ ਹਾਣੀ

ਮੈਂ ਯੂਨੀਵਰਸਿਟੀ ਵਿੱਚ ਸਾਂ, ਘਰੋਂ ਨਰਿੰਦਰ ਦਾ ਫੋਨ ਆਇਆ ਕਿ ਕੰਪਨੀ ਬਾਗ ਲਾਗਲੇ ਨਾਮਧਾਰੀ ਸ਼ਹੀਦੀ ਸਥਾਨ ਤੇ ਸਤਿਗੁਰੂ ਜਗਜੀਤ ਸਿੰਘ ਜੀ ਆਏ ਹੋਏ ਹਨ।



**ਸ੍ਰੀ ਸਤਿਗੁਰੂ ਜੀ ਦੇ ਸਨਮੁਖ ਸ੍ਰ. ਜਤਿੰਦਰਪਾਲ ਸਿੰਘ ਜੌਲੀ।**

ਬਸੰਤ ਮੇਲੇ ਦੇ ਸੰਬੰਧ ਵਿੱਚ, ਯਾਦ ਕਰਦੇ ਨੇ, ਪ੍ਰਸੰਨਤਾ ਹੋਈ। ਮੈਂ ਪਹੁੰਚਾ ਤਾਂ ਅੱਗੇ ਗੱਡੀਆਂ ਤਿਆਰ ਖੜ੍ਹੀਆਂ ਸਨ, ਰਵਾਨਗੀ ਲਈ। ਸੰਗਤ ਦਰਸ਼ਨਾਂ ਲਈ ਕਤਾਰਾਂ ਵਿੱਚ ਰਸਤੇ ਦੇ ਦੋਵੇਂ ਬੰਨੇ ਹੱਥ ਜੋੜੀ ਖੜ੍ਹੀਆਂ ਸਨ। ਮੈਂ ਵਿੱਚੋਂ ਲੰਘਦਾ ਉਸ ਅਸਥਾਨ ਤੱਕ ਜਾ ਪੁੱਜਾ, ਜਿੱਥੇ ਸਤਿਗੁਰੂ ਜੀ ਬਿਰਾਜਮਾਨ ਸਨ।

ਸਕਿਓਰਟੀ ਵਾਲਿਆਂ ਨੂੰ ਆਪਣੀ ਪਹਿਚਾਣ ਦਿੱਤੀ, ਉਹਨਾਂ ਅੰਦਰ ਸੁਨੇਹਾ ਭੇਜਿਆ। ਹਜ਼ੂਰੀ ਸੇਵਕ ਰਛਪਾਲ ਸਿੰਘ ਬਾਹਰ ਆਏ ਅਤੇ ਮੈਨੂੰ ਆਪਣੇ ਨਾਲ ਲੈ ਤੁਰੇ। ਅੰਦਰੋਂ ਮੈਂਬਰ ਪਾਰਲੀਮੈਂਟ ਸ੍ਰੀ ਰਘੁਨੰਦਨ ਲਾਲ ਭਾਟੀਆ ਬਾਹਰ ਨਿਕਲ ਰਹੇ ਸਨ, ਨਿਹਾਲ ਹੋ ਕੇ।

ਇੰਗਲੈਂਡ ਤੋਂ ਪਰਤਣ ਉਪਰੰਤ ਇਹ ਸਾਡੀ ਦੂਸਰੀ ਮਿਲਣੀ ਸੀ। ਪਿਛਲੀ ਮਿਲਣੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਦਸਮੇਸ਼ ਆਡੀਟੋਰੀਅਮ ਵਿੱਚ ਸਤਿਗੁਰੂ ਰਾਮ ਸਿੰਘ ਚੇਅਰ ਦੇ ਸਮਾਰੋਹ ਵੇਲੇ ਹੋਈ ਸੀ। ਪਰ ਉਦੋਂ ਸਮੇਂ ਦੀ ਘਾਟ ਕਾਰਨ ਵਧੇਰੇ ਗੁਫਤਗੂ ਨਹੀਂ ਸੀ ਹੋ ਸਕੀ। ਪਰ ਅੱਜ ਸਮਾਂ ਮਿਹਰਬਾਨ ਸੀ।

ਸਤਿਗੁਰੂ ਜੀ ਬੜੇ ਮੋਹ ਤੇ ਅਪਣੱਤ ਨਾਲ ਥਾਪੜਾ ਦੇ ਕੇ ਨਿਵਾਜਿਆ। ਲਾਗੇ ਬਿਠਾਇਆ ਤੇ ਪਾਕਿਸਤਾਨ ਵਿੱਚ ਰਹਿ ਗਏ ਮਿੱਤਰਾਂ ਦੀਆਂ ਯਾਦਾਂ ਸਾਂਝੀਆਂ ਕਰਨ ਲੱਗੇ।

ਇੱਕ ਵਾਰ ਕਿਸੇ ਮਨਿਸਟਰ ਨੂੰ ਮਿਲਣ ਉਹ ਲਾਹੌਰ ਗਏ ਉਚੇਚੇ। ਰਾਹ ਵਿੱਚ ਕਿਸੇ ਪੁਰਾਣੇ ਸਤਸੰਗੀ ਦਾ ਪਿੰਡ ਪੈਂਦਾ ਸੀ। ਜਿਸ ਦੇ ਵੱਡੇ ਵਡੇਰੇ ਵੀ ਪ੍ਰਸਿੱਧ ਸੰਗੀਤਕਾਰ ਸਨ, ਤੇ ਉਹ ਖੁਦ ਸਤਿਗੁਰੂ ਪ੍ਰਤਾਪ ਸਿੰਘ ਜੀ ਹੁਰਾਂ ਲਈ ਸਾਜ ਬਣਾਇਆ ਕਰਦੇ ਸਨ। ਉਮਰ 120 ਵਰ੍ਹਿਆਂ ਨੂੰ ਪਹੁੰਚੀ ਹੋਈ ਸੀ, ਤੇ ਨੇਤਰ ਜੋਤ-ਹੀਣ। ਜਦੋਂ ਦੱਸ ਪਈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੱਦੀ-ਨਸ਼ੀਨ ਸਤਿਗੁਰੂ ਜਗਜੀਤ ਸਿੰਘ ਜੀ ਆਏ ਹੋਏ ਹਨ, ਉਸ ਦੇ ਤਾਂ ਜਿਵੇਂ ਅੰਗ ਅੰਗ ਚੋਂ ਅੱਖਾਂ ਫੁੱਟ ਆਈਆਂ ਹੋਣ। ਕਦੇ ਗਲਵੱਕੜੀ ਪਾਵੇ, ਕਦੇ ਚਰਨ ਛੋਹੇ, ਸਿਰ ਤੋਂ ਪੈਰਾਂ ਤੀਕ ਉਸ ਸਤਿਗੁਰੂ ਜੀ ਨੂੰ ਟੋਹ ਟੋਹ ਕੇ ਵੇਖਿਆ। ਮੋਢੇ ਤੋਂ ਕੂਹਣੀ, ਫਿਰ ਵੱਖੀ ਤੇ ਫਿਰ ਲੱਕ ਵੱਲ ਹੱਥ ਫੇਰਦਿਆਂ ਉਹ ਆਖੇ ਅਹਿ ਤਾਂ ਹੋ ਗਈ 'ਮੀਮ, ਅਹਿ ਬਣ ਗਈ 'ਹੇ, ਤੇ ਅਹਿ ਫਿਰ 'ਮੀਮ, ਤੇ 'ਦਾਲ: ਬਣ ਗਿਆ ਨਾ ਮੁਹੰਮਦ। ਮੁਸਲਮਾਨ ਕਿਸੇ ਨੂੰ ਮੁਹੰਮਦ ਦੇ ਤੁਲ ਨਹੀਂ ਗਿਣਦੇ ਪਰ ਉਹ ਜ਼ਰਾ ਸ਼ਰ੍ਹਾ ਤੋਂ ਉਚੇਰਾ ਹੋ ਗਿਆ ਸੀ। ਇਸੇ ਲਈ ਉਸ ਏਨੀ ਸ਼ਰਧਾ ਨਾਲ ਮੈਨੂੰ ਪਿਆਰ ਕੀਤਾ।

ਸਤਿਗੁਰੂ ਜੀ ਆਪ ਮੁਹਾਰੇ ਕਹਿ ਰਹੇ ਸਨ। ਉਹਨਾਂ ਦੀ ਨਜ਼ਰ ਵਿਚਲੀ ਗਹਿਰਾਈ ਵਿੱਚਦੀਂ ਉਹ ਪਲ ਜਿਉਂ ਦੇ ਤਿਉਂ ਘੜੇ ਸਨ। ਮੈਂ ਮੰਤਰ ਮੁਗਧ ਹੋਇਆ ਉਨ੍ਹਾਂ

ਦੇ ਹਰ ਹਾਵ-ਭਾਵ ਨੂੰ ਵਾਚ ਰਿਹਾ ਸਾਂ। ਆਲੇ ਦੁਆਲੇ ਬੈਠੇ ਵਿਸ਼ੇਸ਼ ਸੇਵਾਦਾਰ ਤੇ ਸੂਬੇ ਓਨੇ ਹੀ ਗਹੁ ਨਾਲ ਮੇਰੇ ਵੱਲ ਵੇਖ ਰਹੇ ਸਨ। ਉਮਰਾਂ ਤੇ ਰੁਤਬਿਆਂ ਦੇ ਫੇਰ-ਫਰਕ ਦੇ ਬਾਵਜੂਦ ਸਾਡੀ ਮਿਲਣੀ ਇਉਂ ਸੀ ਜਿਉਂ ਦੋ ਦੋਸਤਾਂ ਦੀ ਮਿਲਣੀ ਹੋਵੇ। ਪਰ ਸਤਿਗੁਰੂ ਤਾਂ ਅੰਦਰ ਦੀਆਂ ਰਮਜ਼ਾਂ ਦੇ ਹਾਣੀ ਹੋਏ।

ਕਿੰਨੀ ਦੇਰ ਆਸਫ ਸ਼ਾਹਕਾਰ, ਅਹਿਮਦ ਸਲੀਮ ਤੇ ਅਫ਼ਜ਼ਲ ਅਹਿਸਨ ਰੰਧਾਵਾ ਬਾਰੇ ਚਰਚਾ ਹੁੰਦੀ ਰਹੀ। ਉਸ ਕਿਤਾਬ ਦੇ ਪ੍ਰਾਜੈਕਟ ਤੇ ਵੀ ਵਿਚਾਰਾਂ ਹੋਈਆਂ, ਜੋ ਸਤਿਗੁਰੂ ਰਾਮ ਸਿੰਘ ਜੀ ਬਾਰੇ ਅਹਿਮਦ ਸਲੀਮ ਲਿਖ ਰਿਹੈ। ਫਿਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਨਵ ਸਥਾਪਿਤ ਗੁਰੂ ਰਾਮ ਸਿੰਘ ਚੇਅਰ ਬਾਰੇ ਵੀ, ਉਹ ਮਹਿਸੂਸ ਕਰਦੇ ਹਨ ਕਿ ਨਾਮਧਾਰੀ ਸਿੱਖਾਂ ਜਿੰਨੀਆਂ ਕੁਰਬਾਨੀਆਂ ਇਸ ਮੁਲਕ ਤੇ ਕੌਮ ਦੀ ਸ਼ਾਨ ਬਹਾਲ ਕਰਨ ਲਈ ਦਿੱਤੀਆਂ ਹਨ, ਉਨ੍ਹਾਂ ਦੀ ਉਚਿਤ ਨਿਸ਼ਾਨਦੇਹੀ ਅਜੇ ਹੋਣੀ ਬਾਕੀ ਹੈ। ਉਹਨਾਂ ਸ. ਪ੍ਰਕਾਸ਼ ਸਿੰਘ ਬਾਦਲ ਨਾਲ ਵੀ ਜ਼ਿਕਰ ਕੀਤਾ ਕਿ ਅੰਮ੍ਰਿਤਸਰ ਯਾਤਰਾ ਦੌਰਾਨ ਹਰ ਆਮ ਖਾਸ ਯਾਤਰੂ ਜਲ੍ਹਿਆਂ ਵਾਲੇ ਬਾਗ ਤਾਂ ਸ਼ਰਧਾ ਦੇ ਫੁੱਲ ਭੇਟ ਕਰਨ ਜਾਂਦੇ ਹਨ, ਜਿੱਥੇ ਭੱਜੇ ਜਾਂਦੇ ਪੰਜਾਬੀਆਂ ਨੂੰ ਪਿੱਠਾਂ ਵਿੱਚ ਵੀ ਗੋਲੀਆਂ ਵੱਜੀਆਂ ਪਰ ਜਿਨ੍ਹਾਂ ਆਪ ਗਲਾਂ 'ਚ ਫਾਂਸੀਆਂ ਦੇ ਰੱਸੇ ਪਾ ਸ਼ਹੀਦੀਆਂ ਪਾਈਆਂ, ਤੇ ਉਨ੍ਹਾਂ ਦੀ ਯਾਦਗਾਰ ਇਹ ਨਾਮਧਾਰੀ ਸ਼ਹੀਦੀ ਬੋਹੜ ਅਣਗੌਲਿਆ ਪਿਆ ਹੈ।

ਮੈਂ ਮਹਿਸੂਸ ਕੀਤਾ ਕਿ ਆਪਣੇ ਗੌਰਵਸ਼ਾਲੀ ਵਿਰਸੇ ਦੇ ਇਤਿਹਾਸਿਕ ਦਸਤਾਵੇਜ਼ਾਂ ਦੀ ਸਾਂਭ-ਸੰਭਾਲ ਅਤੇ ਆਪਣੇ ਮਿੱਤਰਾਂ ਸ਼ਰਧਾਲੂਆਂ ਦੇ ਮੋਹ ਪ੍ਰਤੀ ਉਹ ਕਿੰਨੇ ਜਾਗਰੂਕ ਹਨ। ਉਹਨਾਂ ਸ. ਬੂਟਾ ਸਿੰਘ ਹੰਸਪਾਲ ਦੇ ਪਰਿਵਾਰ ਨਾਲ ਮਾਤਮ-ਪੁਰਸ਼ੀ ਕਰਨ ਤੋਂ ਇਲਾਵਾ ਹੋਰ ਵੀ ਕਈ ਥਾਈਂ ਜਾਣਾ ਸੀ, ਫਿਰ ਵੀ ਉਹ ਮੇਰੇ ਨਾਲ ਬੜੇ ਸਹਿਜ ਨਾਲ ਸੰਵਾਦ ਰਚਾ ਰਹੇ ਸਨ। ਉਹਨਾਂ ਸੇਵਕ ਰਛਪਾਲ ਸਿੰਘ ਨੂੰ ਆਦੇਸ਼ ਦਿੱਤਾ ਕਿ ਮੈਨੂੰ ਲਾਹੌਰੋਂ ਆਇਆ ਫਜ਼ਲ ਮੁਹੰਮਦ ਦਾ ਖਤ ਫੋਟੋ ਕਾਪੀ ਕਰਵਾ ਕੇ ਦੇਵੇ। ਜਿਸਨੂੰ ਉਹ ਲੱਭਣਾ ਚਾਹੁੰਦੇ ਸਨ, ਦੱਸ ਪੈਂਦੀ ਸੀ ਕਿ ਹੁਣ ਉਸਦਾ ਟੱਬਰ ਲਾਇਲਪੁਰ ਵਿੱਚ ਰਹਿੰਦਾ ਹੈ। ਮੈਂ ਕਿਹਾ ਅਫਜ਼ਲ ਅਹਿਸਨ ਰੰਧਾਵਾ ਵੀ ਤਾਂ ਲਾਇਲਪੁਰ ਹੀ ਹੈ। ਇਸ ਖੋਜ ਵਿੱਚ ਉਹ ਸਹਾਈ ਹੋ ਸਕਦੈ। ਉਹਨਾਂ ਕਿਹਾ ਫਿਰ ਤਾਂ ਕੰਮ ਹੋ ਗਿਆ ਸਮਝੋ।

ਅਗਲੀ ਭਲਕ ਤੜਕਸਾਰ, ਬਸੰਤ ਮੇਲੇ ਸੰਬੰਧੀ ਆਸਾ ਦੀ ਵਾਰ ਦਾ ਕੀਰਤਨ ਨਾਮਧਾਰੀ ਸ਼ਹੀਦੀ ਬੋਹੜ ਹੇਠ ਸਜਣਾ ਸੀ। ਉਹਨਾਂ ਮੈਨੂੰ ਤੜਕੇ ਕੇਸੀ ਇਸ਼ਨਾਨ ਕਰਕੇ ਪਹੁੰਚਣ ਲਈ ਕਿਹਾ।

ਡੇਢ ਕੁ ਵਜੇ ਮੇਰੀ ਜਾਗ ਖੁੱਲ੍ਹੀ। ਮੈਂ ਮਾਮੂਲੀ, ਮੁਜ਼ਬ ਯੋਗਾ ਕਰਨ ਉਪਰੰਤ ਕੇਸੀ

ਇਸ਼ਨਾਨ ਕਰਕੇ ਨਿਤਨੇਮ 'ਚ ਬਹਿ ਗਿਆ। ਪੰਜਾਂ ਬਾਣੀਆਂ ਦੇ ਭੋਗ ਪੈਣ ਵੇਲੇ ਤੱਕ ਮੇਰੇ ਕੇਸ ਸੁੱਕ ਚੁੱਕੇ ਸਨ। ਤਿਆਰ ਹੋ ਕੇ ਦੀਵਾਨ ਵਿੱਚ ਪਹੁੰਚਾ, ਤਾਂ ਰਾਗਾਂ ਵਿੱਚ ਕੀਰਤਨ ਚੱਲ ਰਿਹਾ ਸੀ। ਸੰਗਤ ਭਾਵੇਂ ਵਿਰਲੀ ਸੀ ਪਰ ਗੁਰਬਾਣੀ ਦੀ ਗੋਦ ਦਾ ਨਿੱਘ ਮਾਣ ਰਹੀ ਸੀ। ਮੈਂ ਮੂਹਰਲੀ ਕਤਾਰ ਵਿੱਚ ਜਾ ਬੈਠਾ। ਸਫੈਦ ਬਸਤਰਾਂ ਤੇ ਸਫੈਦ ਵਿਛੋਣਿਆਂ ਵਾਲੇ ਅਤਿ ਪਵਿੱਤਰ ਮਹੌਲ ਵਿੱਚ ਅਨੇਕਾਂ ਉਂਗਲਾਂ, ਦੂਧੀਆ ਉੱਨੀ ਮਾਲਾ ਫੇਰ ਰਹੀਆਂ ਸਨ। ਹਰ ਇੱਕ ਰਸਨਾ ਸਿਮਰਨ ਵਿੱਚ ਲੀਨ ਸੀ, ਤੇ ਹਰ ਇੱਕ ਕੰਨ ਗੁਰਬਾਣੀ ਵਿੱਚ ਗੜੂੰਦੇ ਨੇਤਰ ਸ਼ਾਇਦ ਹੀ ਕਿਸੇ ਦੇ ਖੁੱਲ੍ਹੇ ਹੋਣ।

ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਡਾਲ ਵਿੱਚ ਪ੍ਰਵੇਸ਼ ਕੀਤਾ, ਤਾਂ ਸਾਰੀ ਸੰਗਤ ਆਪਣੇ ਆਪਣੇ ਆਸਣ ਤੇ ਖਲ੍ਹੋ ਗਈ। ਮੈਂ ਅਜੇ ਆਪਣੀ ਥਾਂ ਤੇ ਹੀ ਖੜ੍ਹਾ ਸੀ ਕਿ ਸੇਵਕ ਰਛਪਾਲ ਸਿੰਘ ਦੀ ਨਿਗਾਹ ਪੈ ਗਈ। ਉਸ ਨੇ ਪ੍ਰਧਾਨ ਸਾਹਿਬ ਨੂੰ ਭੇਜ ਕੇ ਮੈਨੂੰ ਮੰਚ ਤੇ ਬੁਲਾ ਲਿਆ। ਬਹਿੰਦਿਆਂ ਹੀ ਸਤਿਗੁਰਾਂ ਮੇਰੀ ਫਤਹਿ ਕਬੂਲਣ ਉਪਰੰਤ, ਸੇਵਕ ਰਛਪਾਲ ਸਿੰਘ ਵੱਲ ਇਸ਼ਾਰਾ ਕੀਤਾ ਤੇ ਰਛਪਾਲ ਸਿੰਘ ਨੇ ਮੈਨੂੰ ਫੋਟੋ ਸਟੇਟ ਹੋਏ ਦੋ ਕਾਗਜ਼ ਫੜਾਏ। ਇਹ ਲਾਹੌਰੋਂ ਆਇਆ ਫਜ਼ਲ ਮੁਹੰਮਦ ਦਾ ਖਤ ਸੀ। ਮੈਂ ਵੀ ਉਸ ਵੱਲ ਇੱਕ ਲਫਾਫਾ ਵਧਾਇਆ, ਜਿਸ ਵਿੱਚ ਇੰਗਲੈਂਡ ਨਿਵਾਸੀ ਸ. ਸੁਰਜੀਤ ਸਿੰਘ ਜੀਤ ਦੀ ਲਿਖੀ ਹੋਈ ਮਹਾਰਾਜਾ ਦਲੀਪ ਸਿੰਘ ਸੰਬੰਧੀ ਪੁਸਤਕ ਸੀ, ਜੋ ਹੁਣੇ ਜਿਹੇ ਸਾਡੀ ਯੂਨੀਵਰਸਿਟੀ ਨੇ ਛਾਪੀ ਸੀ।

ਫਿਰ ਸਾਰੀ ਸੰਗਤ ਦੇ ਬਿਰਾਜਣ ਤੱਕ ਮਾਹੌਲ ਸੰਘਣਾ ਹੋ ਗਿਆ। ਦੂਰ ਤੱਕ ਸਫੈਦ ਗੁਰਮੁਖੀ ਦਸਤਾਰੇ ਤੇ ਸਫੈਦ ਦੁਪੱਟਿਆਂ ਵਾਲਾ ਆਭਾ-ਮੰਡਲ, ਸਤਿਗੁਰੂ ਜਗਜੀਤ ਸਿੰਘ ਜੀ ਦੀ ਹੋਂਦ ਦਾ ਹੀ ਪ੍ਰਭਾ-ਮੰਡਲ ਜਾਪ ਰਿਹਾ ਸੀ। ਜਿਵੇਂ ਉਹ ਇੱਕ ਦੇ ਅਨੇਕ ਹੋ ਗਏ ਹੋਣ। ਪਹੁ-ਫੁਟਾਲੇ ਤੱਕ ਇੱਕ ਚਾਨਣ ਦਾ ਗੋਲਾ ਨਜ਼ਰਾਂ ਦੀ ਹੱਦ ਤੱਕ ਫੈਲਦਾ ਗਿਆ।

ਆਸਾ ਦੀ ਵਾਰ ਸਿਰਫ ਗਾਈ ਨਹੀਂ ਸੀ ਜਾ ਰਹੀ, ਸਗੋਂ ਜੀਵੀ ਜਾ ਰਹੀ ਸੀ, ਜਿਵੇਂ ਹਰ ਇੱਕ ਸਰੀਰ ਇਸ ਦੀ ਸ਼ਿਦਤ ਨੂੰ ਆਤਮਾ ਦੇ ਤਲ ਤੇ ਮਹਿਸੂਸ ਕਰ ਸੱਕੇ, ਸ਼ਾਇਦ ਏਸੇ ਲਈ ਸਟੇਜ ਤੇ ਪੈਂਦੀਆਂ ਪੀਲੀਆਂ ਤੇਜ਼ ਰੋਸ਼ਨੀਆਂ ਵੀ ਵੀਡੀਓ ਕੈਮਰੇ ਅਤੇ ਮਾਈਕ ਆਦਿ ਸਤਿਗੁਰੂ ਜੀ ਨੇ ਆਉਂਦਿਆਂ ਹੀ ਬੰਦ ਕਰਵਾ ਦਿੱਤੇ ਸਨ। ਹੁਣ ਸਿਰਫ ਟਿਊਬਾਂ ਦੀ ਨੀਮ ਦੁਧੀਆ ਚਾਨਣੀ ਸੀ, ਜਿਸ ਵਿੱਚ ਬੋਲਾਂ ਦੇ ਅੰਤਹਕਰਨ ਦਾ ਮੁਹਾਂਦਰਾ ਗ੍ਰਹਿਣ ਕਰਨ ਲਈ ਹਰੇਕ ਸਰੀਰ ਨੂੰ ਆਪਣਾ ਧਿਆਨ ਵੰਗਾਰਨਾ ਪੈਂਦਾ ਸੀ। ਉਹ ਸੁਤੇ-ਸਿੱਧ ਇੰਦਰੀਆਂ ਦੀ ਇਕਾਗਰਤਾ ਦਾ ਅਭਿਲਾਸ਼ੀ ਹੋ ਕੇ ਹੀ ਦੀਵਾਨ ਵਿੱਚ ਬਹੁ-ਪਰਤੀ ਹਾਜ਼ਰੀ ਦਾ ਲਖਾਇਕ ਹੋ ਸਕਦਾ ਸੀ, ਤੇ ਇਹ ਸਭ ਮੇਰੇ ਸਾਹਵੇਂ ਹੋ ਰਿਹਾ ਸੀ।

ਜਦੋਂ ਕੀਰਤਨੀਏ ਗਾਇਨ ਕਰ ਰਹੇ ਸਨ, ਤਾਂ ਵਿੱਚ ਵਿੱਚ ਸਤਿਗੁਰੂ ਜੀ ਆਪ

ਅਲਾਪ ਲੈਣ ਲੱਗਦੇ। ਕੀਰਤਨੀਏ ਸੁੰਨ ਹੋ ਜਾਂਦੇ। ਸਾਰੀ ਸੰਗਤ ਸਰਵਣ ਰੂਪ ਹੋ ਜਾਂਦੀ। ਸਾਰੇ ਪੰਡਾਲ ਦਾ ਧਿਆਨ ਮੰਚ ਉਪਰੋਂ ਉੱਠਦੀ ਸਿਰਫ ਇੱਕ ਲੈਅ ਨਾਲ ਸੁਰ ਹੋ ਜਾਂਦਾ। ਫਿਰ ਸਤਿਗੁਰੂ ਜੀ ਦੇ ਇਸ਼ਾਰੇ ਤੇ ਰਾਗੀ ਉਨ੍ਹਾਂ ਬੋਲਾਂ ਨੂੰ ਦੁਹਰਾ ਕੇ ਤਾਲ ਦੀ ਗਹਿਰਾਈ ਮਾਪਣ ਦੀ ਕੋਸ਼ਿਸ਼ ਕਰਦੇ। ਵਾਰ ਵਾਰ ਦੁਹਰਾਉਂਦੇ ਤੇ ਜਦੋਂ ਤੱਕ ਸਤਿਗੁਰਾਂ ਦੀ ਤਸੱਲੀ ਨਾ ਹੋ ਜਾਂਦੀ। ਉਹ ਉਸ ਪੰਕਤੀ ਨੂੰ ਆਪ ਉਚਾਰ ਕੇ ਗਾ ਕੇ ਦੱਸਣ ਤੋਂ ਰੱਤੀ ਵੀ ਸੰਕੋਚ ਨਾ ਕਰਦੇ। ਇਹ ਅਧਿਐਨ ਤੇ ਅਧਿਆਪਨ ਦਾ ਬੇਹੱਦ ਸਫਲਾ ਢੰਗ ਅਤੇ ਆਦਰਸ਼ਕ ਰੂਪ ਸੀ, ਜਿਸ ਦਾ ਮੈਂ ਚਸ਼ਮਦੀਦ ਗਵਾਹ ਹਾਂ। ਆਸਾ ਦੀ ਵਾਰ ਦੇ ਭੋਗ ਉਪਰੰਤ ਚੱਲ ਰਹੇ ਸਹਿਜ ਪਾਠਾਂ ਦੇ ਭੋਗ ਲਈ ਪਾਠੀ ਸਿੰਘਾਂ ਨੇ ਨੌਵੇਂ ਮਹੱਲੇ ਦੇ ਸਲੋਕਾਂ ਦਾ ਪਾਠ ਆਰੰਭਿਆ। ਸਹਿਜ ਪਾਠਾਂ ਦੇ ਭੋਗ ਪਾਏ ਗਏ। ਅਰਦਾਸ ਹੋਈ, ਤੇ ਕੜਾਹ ਪ੍ਰਸ਼ਾਦ ਦੀ ਦੇਗ ਵਰਤੀ।

ਅਰਦਾਸ ਉਪਰੰਤ ਨਿਜੀ ਬੇਨਤੀਆਂ ਕਰਨ ਵਾਲਿਆਂ ਵਿੱਚ ਉਹ ਸਿੰਘ ਵੀ ਸ਼ਾਮਲ ਸੀ, ਜਿਸ ਉੱਪਰ ਅੰਮ੍ਰਿਤ ਵੇਲੇ ਲੰਗਰ ਤਿਆਰ ਕਰਦਿਆਂ ਕੜਾਹ ਪ੍ਰਸ਼ਾਦ ਦੀ ਦੇਗ ਉਲਟ ਗਈ ਸੀ, ਸਤਿਗੁਰਾਂ ਉਸ ਦੀ ਤੰਦਰੁਸਤੀ ਦੀ ਦੁਆ ਕਰਦਿਆਂ ਉਸਨੂੰ ਕੱਚੇ ਆਲੂ ਫੇਹ ਕੇ ਛਾਲਿਆਂ ਤੇ ਲੇਪ ਕਰਨ ਦਾ ਸੁਝਾਓ ਦਿੱਤਾ। ਇਵੇਂ ਹੀ ਹੋਰਨਾਂ ਸੰਗਤਾਂ ਦੇ ਦੁੱਖਾਂ ਦਾ ਦਾਰੂ ਦੱਸਦੇ। ਉਹ ਅਗਲੇ ਪੜਾਅ ਨੂੰ ਚਾਲੇ ਪਾਉਣ ਲਈ ਤਿਆਰ ਹੋ ਗਏ। ਦੁਪਹਿਰੇ ਉਨ੍ਹਾਂ ਨਵਾਂਸ਼ਹਿਰ ਵਿੱਚ ਆਯੋਜਿਤ ਦੀਵਾਨ ਵਿੱਚ ਪੁੱਜਣਾ ਸੀ।

ਜਾਣ ਵੇਲੇ ਸੰਗਤਾਂ ਦਾ ਭਾਰੀ ਇਕੱਠ ਇਕ ਦਮ ਸਟੇਜ ਵੱਲ ਉਮਡ ਰਿਹਾ ਸੀ। ਸਟੇਜ ਤੇ ਖੜ੍ਹੇ ਨਿਕਟਵਰਤੀਆਂ, ਸੇਵਾਦਾਰਾਂ, ਸੂਬਿਆਂ ਤੇ ਪ੍ਰਧਾਨਾਂ ਨੇ ਵੀ ਉਨ੍ਹਾਂ ਦੁਆਲੇ ਝੁਰਮਟ ਜਿਹਾ ਬਣਾ ਲਿਆ ਸੀ, ਤੇ ਮੈਂ ਬਿਨਾਂ ਉਚੇਚ ਜਿਵੇਂ ਆਪਣੀ ਥਾਂ ਤੇ ਹੀ ਖੜ੍ਹੇ ਦਾ ਖੜ੍ਹਾ ਰਹਿ ਗਿਆ ਸੀ ਕਿ ਅਚਾਨਕ ਉਨ੍ਹਾਂ ਝੁਰਮਟ ਵਿੱਚੋਂ ਰਹਿਮਤ ਭਰੀ ਨਜ਼ਰ ਮੇਰੇ ਤੇ ਪਾ ਕੇ ਆਪਣੀਆਂ ਭਵਾਂ ਚੜ੍ਹਾਉਂਦਿਆਂ ਬੜੀ ਕੋਮਲ ਅਦਾ ਵਿੱਚ ਅਜਿਹਾ ਇਸ਼ਾਰਾ ਕੀਤਾ ਜਿਹੜਾ ਕਿਸੇ ਕਰੀਬੀ ਮਿੱਤਰ ਨੂੰ ਗਲੇ ਨਾਲੋਂ ਵਿਛੋੜਦਿਆਂ ਕਹਿ ਰਿਹਾ ਹੋਵੇ।

ਅੱਛਾ.....ਫੇਰ ਮਿਲਾਂਗੇ।

ਸਟੇਜ ਤੇ ਖੜ੍ਹੇ ਝੁਰਮਟ ਦਾ ਧਿਆਨ ਇਕਦਮ ਮੇਰੇ ਵੱਲ ਹੋਇਆ ਪਰ ਮੈਂ ਅਬੋਲ ਅਡੋਲ ਆਪਣੀ ਥਾਂ ਤੇ ਹੀ ਖੜ੍ਹਾ, ਉੱਥੋਂ ਆ ਕੇ ਅਜੇ ਉੱਥੇ ਹੀ ਖੜ੍ਹਾ ਹਾਂ, ਜਿੱਥੇ ਸਤਿਗੁਰੂ ਜੀ ਫੇਰ ਮਿਲਣ ਦਾ ਵਾਅਦਾ ਆਪਣੀ ਮਿੱਠੀ ਤੱਕਣੀ ਨਾਲ ਦੇ ਗਏ ਨੇ.......।

-ਜਤਿੰਦਰਪਾਲ ਸਿੰਘ ਜੌਲੀ

*******

# ਅੰਦਰ ਦੀਆਂ ਰਮਜ਼ਾਂ ਦਾ ਹਾਣੀ

## ਖਤ ਰਾਮ ਸਰੂਪ ਬਾਂਸਲ ਦਾ

ੴ

ਸ੍ਰੀ ਮਾਨ ਪੂਜਯ ਸਤਿਗੁਰੂ ਸੱਚੇ ਪਾਤਸ਼ਾਹ ਜੀਓ

ਪਵਿੱਤਰ ਚਰਨਾ ਵਿੱਚ ਸਤਿ ਸ੍ਰੀ ਅਕਾਲ ਪ੍ਰਵਾਨ ਕਰਨੀ ਜੀਓ। ਬੇਨਤੀ ਹੈ ਕਿ ਆਪ ਜੀ ਨੇ ਮੇਰੇ ਤੇ ਜੋ ਅਪਾਰ ਕਿਰਪਾ ਕਰਕੇ ਮੇਰੀ ਡੁੱਬਦੀ ਹੋਈ ਕਿਸ਼ਤੀ ਐਨ ਵਕਤ ਸਿਰ ਪਾਰ ਲਗਾ ਦਿੱਤੀ ਹੈ, ਇਸ ਦੇ ਬਦਲੇ ਵਿੱਚ ਮੈਂ ਕੀ ਦੇ ਸਕਦਾ ਹਾਂ ਕਿਉਂਕਿ ਇਹ ਸਰੀਰ, ਜ਼ਮੀਨ ਜਾਇਦਾਦ, ਮਨ, ਬਚ, ਕਰਮ ਸਭ ਕੁਝ ਆਪ ਜੀ ਦਾ ਹੀ ਤਾਂ ਦਿੱਤਾ ਹੋਇਆ ਹੈ। ਮੇਰੇ ਪਾਸ ਕੁਝ ਆਪਣਾ ਹੋਵੇ ਤਾਂ ਦੇਵਾਂ।

ਇੱਕ ਕਹਾਣੀ ਜ਼ਰੂਰ ਸੁਣੀ ਸੀ ਕਿ ਨੌਵੇਂ ਪਾਤਸ਼ਾਹ ਸਤਿਗੁਰੂ ਤੇਗ ਬਹਾਦਰ ਜੀ ਨੇ ਆਪਣੇ ਇੱਕ ਸਿੱਖ ਦਾ ਡੁੱਬਦਾ ਹੋਇਆ ਜਹਾਜ਼ ਪਾਰ ਲਗਾਇਆ ਸੀ ਪਰ ਇਹ ਤਾਂ ਮੇਰੇ ਸਾਹਮਣੇ ਹੀ ਹੈ ਕਿ ਇਸ ਘੋਰ ਕਲਜੁਗ ਵਿੱਚ ਉਸੇ ਗੁਰੂ ਤੇਗ ਬਹਾਦਰ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਰੂਪ ਧਾਰ ਕੇ ਫਿਰ ਇੱਕ ਸਿੱਖ ਦਾ ਬੇੜਾ ਬੰਨੇ ਲਾਇਆ ਹੈ। ਕਦੇ ਇਹ ਇਤਿਹਾਸ ਵਿੱਚ ਲਿਖਿਆ ਜਾਵੇਗਾ ਕਿ ਇਸ ਗੁਰੂ ਘਰ ਵਿੱਚ ਹਿੰਦੂ ਸਿੱਖ ਦਾ ਕੋਈ ਭੇਦਭਾਵ ਨਹੀਂ ਹੈ।

